

ੴ ਸਤਿਗੁਰ ਪ੍ਰਸਾਦਿ ॥



ਕਰਮ ਸਿੰਘ ਹਿਸਟੋਰੀਅਨ

ਦੀ

# ਇਤਿਹਾਸਕ ਖੋਜ

( ਸਿੱਖ ਰਾਜ ਪੂਰਬਲਾ ਸਮਾਂ )

## ਭਾਗ ਪਹਿਲਾ

ਸੰਪਾਦਕ

ਹੀਰਾ ਸਿੰਘ 'ਦਰਦ'



ਪ੍ਰਕਾਸ਼ਕ

ਸਿੱਖ ਇਤਿਹਾਸ ਰੀਸਰਚ ਬੋਰਡ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਸ੍ਰੀ ਅੰਮ੍ਰਿਤਸਰ ।

ਭੇਟਾ 23/- ਰੁਪਏ

ੴ ਵਾਹਿਗੁਰੂ ਜੀ ਕੀ ਫ਼ਤਹ ॥




# ਕਰਮ ਸਿੰਘ ਹਿਸਟੋਰੀਅਨ

ਦੀ




(ਸਿੱਖ ਰਾਜ ਪੂਰਬਲਾ ਸਮਾਂ)

## ਭਾਗ ੧





ਸੰਪਾਦਕ
ਹੀਰਾ ਸਿੰਘ 'ਦਰਦ'

ਪ੍ਰਕਾਸ਼ਕ
ਸਿੱਖ ਇਤਿਹਾਸ ਰੀਸਰਚ ਬੋਰਡ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ।

 

ਪ੍ਰਕਾਸ਼ਕ:-

**ਸਿੱਖ ਇਤਿਹਾਸ ਰੀਸਰਚ ਬੋਰਡ (ਸ਼੍ਰੋਮਣੀ ਗੁ: ਪ੍ਰ: ਕਮੇਟੀ),**
**ਸ੍ਰੀ ਅੰਮ੍ਰਿਤਸਰ।**

| | | |
|---|---|---|
| ਪਹਿਲੀ ਵਾਰ | ੧੯੬੪ | ੧੧੦੦ |
| ਦੂਜੀ ਵਾਰ | ੧੯੭੫ | ੧੧੦੦ |
| ਤੀਜੀ ਵਾਰ | ੧੯੮੨ | ੧੧੦੦ |
| ਚੌਥੀ ਵਾਰ | ੧੯੯੩ | ੫੦੦੦ |
| ਪੰਜਵੀਂ ਵਾਰ | ਜਨਵਰੀ ੨੦੦੪ | ੫੦੦੦ |



ਛਾਪਣ ਵਾਲੇ :

ਗੋਲਡਨ ਆਫਸੈਟ ਪ੍ਰੈਸ (ਸ਼੍ਰੋਮਣੀ ਗੁ: ਪ੍ਰ: ਕਮੇਟੀ),
ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ।

 

# ਸਮਰਪਣ !

ਇਤਿਹਾਸ ਖੋਜੀਆਂ ਤੇ
ਇਤਿਹਾਸ ਪ੍ਰੇਮੀਆਂ ਨੂੰ
ਬੜੇ ਪ੍ਰੇਮ ਸਹਿਤ

– ਸੰਪਾਦਕ

# ਤਤਕਰਾ





# ਸਾਡੇ ਵੱਲੋਂ

ਆਰੰਭ ਵਿਚ ਇਤਿਹਾਸ, ਮਿਥਿਹਾਸ ਦੀ ਸ਼ਕਲ ਵਿਚ ਯੁੱਗਾਂ ਵਿਚ ਸੀ। ਯੁੱਗ ਯੁੱਗ ਦਾ ਇਕ ਹੀ ਰਾਜਾ ਸੀ। ਜਿਵੇਂ ਤਰੇਤੇ ਵਿਚ ਸ੍ਰੀ ਰਾਮ ਚੰਦਰ ਤੇ ਦੁਆਪਰ ਵਿਚ ਸ੍ਰੀ ਕ੍ਰਿਸ਼ਨ ਜੀ, ਜਾਂ ਇੰਝ ਕਹਿਆ ਜਾ ਸਕਦਾ ਹੈ ਕਿ ਇਕ ਯੁੱਗ ਵਿਚ ਇਕ ਹੀ ਘਟਨਾ ਪ੍ਰਧਾਨ ਰਹੀ। ਫਿਰ ਇਤਿਹਾਸ ਨੇ ਕਰਵਟ ਲਈ ਤੇ ਸਦੀਆਂ ਦਾ ਇਤਿਹਾਸ ਲਿਖਿਆ ਜਾਣ ਲੱਗਾ। ਇਕ ਸਦੀ ਵਿਚ ਇਕ ਪ੍ਰਧਾਨ ਘਟਨਾ ਹੀ ਵਾਪਰੀ। ਸਦੀਆਂ ਤੋਂ ਬਦਲ ਸਾਲਾਂ ਤੇ ਗੱਲ ਆਈ ਤੇ ਜਦ ਸਿੱਖ-ਇਤਿਹਾਸ ਦੇ ਕਾਰਨਾਮੇ ਲੋਕਾਂ ਦੇ ਸਾਹਮਣੇ ਆਉਣ ਲੱਗੇ ਤਾਂ ਗੱਲ ਦਿਨਾਂ ਵਿਚ ਹੋਣ ਲੱਗ ਪਈ ਸੀ। ਹਰ ਦਿਨ ਮਹੱਤਵ-ਪੂਰਨ ਹੋ ਗਿਆ ਸੀ। ਰੋਜ਼ਨਾਮਚੇ ਵੀ ਲਿਖੇ ਜਾਣ ਲੱਗ ਪਏ ਸਨ। ਇਸ ਲਈ ਸਿੱਖ-ਇਤਿਹਾਸ ਨੂੰ ਤਰਤੀਬ ਨਾਲ ਲਿਖਣਾ ਇਕ ਕਠਨ ਸਮੱਸਿਆ ਸੀ ਤੇ ਇਸ ਕਠਨ ਸਮੱਸਿਆ ਨੂੰ ਛੇੜਨਾ ਹੋਰ ਕਠਨ ਸੀ, ਜਦ ਕਿ ਸਾਡੇ ਕੋਲ ਕੋਈ ਮਸਾਲਾ ਵੀ ਨਹੀਂ ਸੀ। ਸਾਡੇ ਵਿਚ ਗੋਸ਼ਟੀਆਂ ਤੇ ਜਨਮ ਸਾਖੀਆਂ ਹੀ ਪ੍ਰਧਾਨ ਸਨ। ਪਹਿਲੀ ਵਾਰ ਜਨਮ ਸਾਖੀਆਂ ਤੋਂ ਉੱਚਾ ਉੱਠ ਕੇ ਲਿਖਣ ਦਾ ਉੱਦਮ ਭਾਈ ਰਤਨ ਸਿੰਘ ਜੀ ਭੰਗੂ ਨੇ ਕੀਤਾ।

ਉਸ ਨੂੰ ਮੁੱਖ ਰੱਖ ਕੇ ਫਿਰ ਗੁਰ-ਇਤਿਹਾਸ ਦਾ ਸੂਰਜ ਭਾਈ ਸੰਤੋਖ ਸਿੰਘ ਜੀ ਨੇ ਉਦੇ ਕੀਤਾ। ਫਿਰ ਗਿਆਨੀ ਗਿਆਨ ਸਿੰਘ ਜੀ ਨੇ ਕਲਮ ਚਲਾ ਕੇ ਪੰਥ ਦੇ ਇਤਿਹਾਸ ਦਾ ਪ੍ਰਕਾਸ਼ ਕੀਤਾ। ਇਹ ਸਾਰੇ ਉੱਦਮ ਸਲਾਹੁਣ ਯੋਗ ਸਨ, ਪਰ ਫਿਰ ਵੀ ਇਕ ਘਾਟ ਵਿਗਿਆਨਕ ਢੰਗ ਨਾਲ ਇਤਿਹਾਸ ਪੇਸ਼ ਕਰਨ ਦੀ ਹਰ ਕਿਸੇ ਨੂੰ ਭਾਸ ਰਹੀ ਸੀ। ਇਸ ਸਦੀ ਦੇ ਅਰੰਭ ਵਿਚ ਇਹ ਚਾਅ ਜਾਗਿਆ। ਜਦ ਵਿਰੋਧੀਆਂ ਦੇ ਹੱਲੇ ਹੋਰ ਤਿੱਖੇ ਹੋ ਗਏ ਤਾਂ ਸਿੱਖ-ਲਿਖਾਰੀਆਂ ਨੇ ਜੁਆਬ ਦੇਣ ਲਈ ਕਲਮ ਚਲਾਉਣੀ ਅਰੰਭੀ। ਜਾਦੂ ਨਾਥ ਸਰਕਾਰ ਵਰਗਿਆਂ ਇਸ ਘਾਟ ਨੂੰ ਮਹਿਸੂਸ ਕੀਤਾ। ਜਦ ਵੀ ਸਿੱਖ-ਲਿਖਾਰੀ ਕੁਝ ਲਿਖਦੇ, ਮਸਾਲੇ ਦੀ ਘਾਟ ਉਨ੍ਹਾਂ ਦੀ ਕਲਮ ਰੋਕ ਦਿੰਦੀ। ਮਸਾਲਾ ਇਕੱਠਾ ਕਰਨਾ, ਰੇਤ ਦਾ ਢੇਰ ਛਾਨਣ ਦੇ ਤੁਲ ਹੀ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਰੇਤ ਛਾਣਦਿਆਂ-ਛਾਣਦਿਆਂ ਹੀ ਹੀਰੇ ਲੱਭਣੇ ਸਨ। ਇਸ ਕੰਮ ਲਈ ਕਿਸੇ ਸਿਰੜੀ ਧੁਨ ਦੇ ਪੱਕੇ, ਵਿਦਵਾਨ, ਖੋਜੀ-ਵਿਅਕਤੀ ਦੀ ਲੋੜ ਸੀ। ਪੰਥ ਦੀ ਖੁਸ਼-ਕਿਸਮਤੀ ਨੂੰ ਉਹ ਵਿਅਕਤੀ ਪੰਥ ਨੂੰ ਮਿਲ ਗਿਆ ਜਿਸ ਨੇ ਦਿਨ ਰਾਤ ਇਕ ਕਰ ਕੇ ਸਿੱਖ-ਇਤਿਹਾਸ ਦਾ ਮਸਾਲਾ ੧੯੦੫ ਤੋਂ ਇਕੱਠਾ ਕਰਨਾ ਅਰੰਭਿਆ। ਜੋ 'ਹੀਰੇ ਦਰ-ਦਰ ਦੀ ਖਾਕ ਛਾਣਨ' ਮਗਰੋਂ ਸ੍ਰ. ਕਰਮ ਸਿੰਘ

ਜੀ ਹਿਸਟੋਰੀਅਨ ਨੂੰ ਲੱਭੇ, ਉਹ ਉਹਨਾਂ ਤਰਤੀਬ ਦੇ ਕੇ ਰਸਾਲਾ 'ਫੁਲਵਾੜੀ' ਦੇ ਮਾਸਕ ਪੱਤਰਾਂ ਵਿਚ ਛਾਪਣੇ ਆਰੰਭ ਕੀਤੇ। ਕੌਮ ਵਿਚ ਇਕ ਨਵਾਂ ਉਤਸ਼ਾਹ ਜਾਗ ਪਿਆ।

ਮੇਰੀ ਚਿਰਾਂ ਤੋਂ ਖਾਹਿਸ਼ ਸੀ ਕਿ ਉਹ ਸਾਰੇ ਲੇਖ ਕਿਤਾਬੀ ਸ਼ਕਲ ਵਿਚ ਸੰਗਤਾਂ ਦੇ ਸਾਹਮਣੇ ਪੇਸ਼ ਕੀਤੇ ਜਾਣ। ਗਿਆਨੀ ਹੀਰਾ ਸਿੰਘ ਜੀ 'ਦਰਦ' ਨੂੰ ਜਦ ਵੀ ਮਿਲਣ ਦਾ ਮੌਕਾ ਮਿਲਿਆ ਮੈਂ ਇਹ ਖਾਹਿਸ਼ ਪਰਗਟ ਕੀਤੀ। ਉਹਨਾਂ ਨਾ ਸਿਰਫ ਛਾਪਣ ਦੀ ਸੰਮਤੀ ਹੀ ਦੇ ਦਿੱਤੀ, ਸਗੋਂ ਸਰਦਾਰ ਕਰਮ ਸਿੰਘ ਜੀ ਹਿਸਟੋਰੀਅਨ ਦੇ ਇਤਿਹਾਸਕ 'ਲੇਖ ਤੇ ਖੋਜ' ਦਾ ਖਰੜਾ ਵੀ ਪੇਸ਼ ਕਰ ਦਿੱਤਾ। ਸਿੱਖ ਇਤਿਹਾਸ ਰੀਸਰਚ ਬੋਰਡ ਨੇ ਖੁਸ਼ੀ ਨਾਲ ਛਾਪਣਾ ਸਵੀਕਾਰ ਕਰ ਲਿਆ ਤੇ ਅੱਜ ਬੋਰਡ ਉਸ ਨੂੰ ਪੁਸਤਕ ਦੀ ਸ਼ਕਲ ਵਿਚ ਛਾਪ ਕੇ ਖਾਸ ਖੁਸ਼ੀ ਮਹਿਸੂਸ ਕਰ ਰਹਿਆ ਹੈ। ਇਸ ਪੁਸਤਕ ਵਿਚ ਸਿੱਖ-ਇਤਿਹਾਸ ਦੇ ਉਸ ਸਮੇਂ ਦੀ ਵੀ ਵਿਆਖਿਆ ਹੈ, ਜਿਸ ਨੂੰ ਅਸੀਂ ਰੋਜ਼ ਅਰਦਾਸ ਵਿਚ ਦੁਹਰਾਂਦੇ ਹਾਂ।

ਮੈਨੂੰ ਯਕੀਨ ਹੈ ਕਿ ਇਸ ਪੁਸਤਕ ਨੂੰ ਪੜ੍ਹ ਕੇ ਵਿਸ਼ਵਾਸ ਵਿਚ ਪਰਪੱਕਤਾ ਤੇ ਸਿੱਖ ਇਤਿਹਾਸ ਨੂੰ ਇਕੱਠਿਆਂ ਕਰਨ ਦਾ ਹੋਰ ਰਾਹ ਪੈਦਾ ਹੋਵੇਗਾ ਅਤੇ ਉਸ ਮਿਹਨਤ ਦਾ ਅਨੁਮਾਨ ਲੱਗੇਗਾ, ਜੋ ਸਰਦਾਰ ਕਰਮ ਸਿੰਘ ਜੀ ਹਿਸਟੋਰੀਅਨ ਨੇ ਕੀਤੀ।

**ਸਤਿਬੀਰ ਸਿੰਘ, ਪ੍ਰੋਫੈਸਰ**

**੩ ਫਰਵਰੀ, ੧੯੬੪**

# ਮੁੱਖ ਬੰਦ

"ਸ੍ਰ: ਕਰਮ ਸਿੰਘ 'ਹਿਸਟੋਰੀਅਨ' ਦੇ ਇਤਿਹਾਸਕ ਲੇਖ ਤੇ ਖੋਜ" ਦਾ ਮੁੱਖ ਬੰਦ ਲਿਖਣ 'ਤੇ ਇਨ੍ਹਾਂ ਨੂੰ ਇਤਿਹਾਸ-ਖੋਜੀਆਂ ਤੇ ਪ੍ਰੇਮੀਆਂ ਦੇ ਪੇਸ਼ ਕਰਨ ਵਿਚ ਮੈਨੂੰ ਖਾਸ ਖੁਸ਼ੀ ਪ੍ਰਾਪਤ ਹੋ ਰਹੀ ਹੈ। ਇਸ ਦਾ ਪਹਿਲਾਂ ਕਾਰਨ ਤਾਂ ਇਹ ਹੈ ਕਿ ਸਰਦਾਰ ਕਰਮ ਸਿੰਘ ਜੀ ਨੇ ਆਪਣੇ ਜੀਵਨ ਦਾ ਬਹੁ-ਮੁੱਲਾ ਸਮਾਂ ਖਰਚ ਕਰ ਕੇ ਕਰੜੀ ਮਿਹਨਤ ਨਾਲ ਸਿੱਖ-ਇਤਿਹਾਸ ਦੀ ਖੋਜ ਸਬੰਧੀ ਜੋ ਸੇਵਾ ਕੀਤੀ ਹੈ, ਉਸ ਦੀ ਯੋਗ ਕਦਰ ਨਹੀਂ ਕੀਤੀ ਗਈ ਅਤੇ ਸਾਨੂੰ ਉਹ ਭੁੱਲਦੇ ਹੀ ਜਾ ਰਹੇ ਹਨ। ਹੁਣ ਉਹਨਾਂ ਦੇ ਬਹੁ-ਮੁੱਲੇ ਇਤਿਹਾਸਕ ਲੇਖਾਂ ਤੇ ਖੋਜਾਂ ਦਾ ਇਹ ਸੰਗ੍ਰਹਿ ਤੇ ਉਹਨਾਂ ਦਾ ਜੀਵਨ, ਪੁਸਤਕ ਦੇ ਰੂਪ ਵਿਚ ਪ੍ਰਕਾਸ਼ਤ ਹੋ ਜਾਣ ਨਾਲ ਉਹਨਾਂ ਦੀ ਯਾਦ ਤਾਜ਼ਾ ਹੋ ਜਾਵੇਗੀ ਅਤੇ ਇਸ ਤੋਂ ਸਿੱਖ-ਇਤਿਹਾਸ ਦੇ ਖੋਜੀਆਂ ਨੂੰ ਵੀ ਬੜੀ ਸਹਾਇਤਾ ਮਿਲੇਗੀ।

ਮੇਰੀ ਖੁਸ਼ੀ ਦਾ ਦੂਜਾ ਕਾਰਨ ਇਹ ਹੈ ਕਿ ਕਿਸੇ ਦੀ ਧਨ-ਦੌਲਤ ਖੋਹੀ ਜਾਏ ਤਾਂ ਉਹ ਮੁੜ ਮਿਹਨਤ ਕੀਤਿਆਂ ਪ੍ਰਾਪਤ ਹੋ ਸਕਦੀ ਹੈ, ਪਰ ਕਿਸੇ ਦੀ ਇਤਿਹਾਸਕ ਜਾਂ ਵਿਗਿਆਨਕ ਖੋਜ, ਜੋ ਕੌਮੀ ਦੌਲਤ ਹੁੰਦੀ ਹੈ-ਜੇ ਅਲੋਪ ਹੋ ਜਾਵੇ ਤਾਂ ਉਸ ਤੋਂ ਕੌਮ ਸਦਾ ਲਈ ਮਹਿਰੂਮ ਹੋ ਜਾਂਦੀ ਹੈ। ਸਰਦਾਰ ਕਰਮ ਸਿੰਘ ਜੀ ਦੀ ਖੋਜ ਦਾ ਬਹੁਤ ਸਾਰਾ ਮਸਾਲਾ ਜਾਇਆ ਹੋ ਚੁੱਕਾ ਜਾਂ ਗੁੰਮ ਹੋ ਚੁੱਕਾ ਹੈ। ਕੋਈ ਕਿੱਥੇ ਕੋਈ ਕਿੱਥੇ। ਪਰ 'ਫੁਲਵਾੜੀ' ਦੇ ਇਤਿਹਾਸ ਨੰਬਰ ਤੇ ਹੋਰ ਕਈ ਪਰਚਿਆਂ ਵਿਚ ਉਹਨਾਂ ਦੇ ਜੋ ਇਤਿਹਾਸਕ ਲੇਖ ਛਪੇ ਸਨ ਉਹ ਹਾਲਾਂ ਬਚੇ ਹੋਏ ਹਨ, ਪਰ ਇਹਨਾਂ ਦੇ ਵੀ ਗੁੰਮ ਹੋ ਜਾਣ ਦਾ ਡਰ ਮੌਜੂਦ ਹੈ, ਕਿਉਂਕਿ 'ਫੁਲਵਾੜੀ' ਦੀ ਇਕੋ ਇਕ ਫਾਈਲ ਮੇਰੇ ਪਾਸ ਹੈ, ਪਤਾ ਨਹੀਂ ਹੋਰ ਕਿਸੇ ਪਾਸ ਇਹ ਪਰਚੇ ਹਨ ਕਿ ਨਹੀਂ।

ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਤਿਹਾਸ ਸਬ ਕਮੇਟੀ ਵਲੋਂ ਇਹਨਾਂ ਲਿਖਤਾਂ ਨੂੰ ਇਕੱਤਰ ਕਰ ਕੇ, ਸੰਪਾਦਤ ਕਰਕੇ ਪ੍ਰਕਾਸ਼ਤ ਕਰਨ ਦਾ ਉੱਦਮ ਨਾ ਕੀਤਾ ਜਾਂਦਾ ਤਾਂ ਸੰਭਵ ਸੀ ਕਿ ਇਹ ਵੀ ਦੁਰਲੱਭ ਹੋ ਜਾਂਦੀਆਂ। ਇਸੇ ਕਰ ਕੇ ਮੈਨੂੰ ਖੁਸ਼ੀ ਹੈ ਕਿ ਇਹਨਾਂ ਨੂੰ ਇਕੱਤਰ ਕਰ ਕੇ ਸੰਪਾਦਨ ਕਰਨ ਦੀ ਸੇਵਾ ਮੈਨੂੰ ਬਖ਼ਸ਼ੀ ਗਈ ਹੈ। ਸਰਦਾਰ ਕਰਮ ਸਿੰਘ ਜੀ ਮੇਰੇ ਸੁਹਿਰਦ ਮਿੱਤਰ ਸਨ ਤੇ ਉਹਨਾਂ

ਦੀ ਇਤਿਹਾਸਕ ਲਗਨ ਤੇ ਨਿਰਪੱਖ ਵਿਗਿਆਨਕ ਖੋਜ ਨੇ ਮੇਰਾ ਮਨ ਮੋਹ ਲਿਆ ਸੀ। ਇਸ ਲਈ ਮੈਂ ਉਹਨਾਂ ਦੀ ਯਾਦ ਨੂੰ ਸਦਾ ਤਾਜ਼ਾ ਰੱਖਣ ਦਾ ਬੜੇ ਚਿਰ ਤੋਂ ਚਾਹਵਾਨ ਸਾਂ। ਹੁਣ ਇਹ ਕਾਰਜ ਕਰ ਕੇ ਮੈਨੂੰ ਖ਼ੁਸ਼ੀ ਹੋਣੀ ਕੁਦਰਤੀ ਗੱਲ ਹੈ।

ਇਸ ਸੰਗ੍ਰਹਿ ਵਿਚ ਆਪ ਨੇ ਜੋ ਇਤਿਹਾਸਕ ਲੇਖ ਤੇ ਖੋਜ ਦੀਆਂ ਲਿਖਤਾਂ ਸ਼ਾਮਲ ਕੀਤੀਆਂ ਹਨ, ਉਹਨਾਂ ਨੂੰ ਹੇਠ ਲਿਖੇ ਚਾਰ ਭਾਗਾਂ ਵਿਚ ਵੰਡਿਆ ਗਿਆ ਹੈ:-

(੧) ਇਤਿਹਾਸਕ ਲੇਖ। (੨) ਬਿਰਧਾਂ ਦੇ ਬਿਆਨ (੩) ਸਿੱਖ ਦਰਬਾਰ ਦੇ ਰੋਜ਼ਨਾਮਚੇ, ਚਿੱਠੀਆਂ ਤੇ ਖ਼ਬਰਾਂ ਅਤੇ (੪) ਜੰਗਨਾਮਾ ਕਾਜ਼ੀ ਨੂਰ ਮੁਹੰਮਦ।

ਇਹਨਾਂ ਚੌਹਾਂ ਭਾਗਾਂ ਦੇ ਲੇਖਾਂ ਤੇ ਲਿਖਤਾਂ ਦੀ ਕਿਤਨੀ ਇਤਿਹਾਸਕ ਮਹਾਨਤਾ ਹੈ, ਇਸ ਨੂੰ ਇਨ੍ਹਾਂ ਨੂੰ ਪੜ੍ਹਨ ਵਾਲੇ ਇਤਿਹਾਸ-ਪ੍ਰੇਮੀ ਤੇ ਖੋਜੀ ਹੀ ਚੰਗੀ ਤਰ੍ਹਾਂ ਸਮਝ ਸਕਣਗੇ। ਪਰ ਮੈਂ ਵੀ ਇਕ ਇਤਿਹਾਸ ਦਾ ਵਿਦਿਆਰਥੀ ਤੇ ਇਸ ਦੇ ਮੁੱਲ ਨੂੰ ਕੁਝ-ਕੁਝ ਸਮਝਣ ਵਾਲਾ ਲੋਕ-ਸੇਵਕ ਹੋਣ ਦਾ ਮਾਣ ਰੱਖਦਾ ਹਾਂ। ਇਸ ਲਈ ਮੈਂ ਇਹ ਗੱਲ ਨਿਸਚੇ ਨਾਲ ਕਹਿ ਸਕਦਾ ਹਾਂ ਕਿ ਇਹ ਲੇਖ ਤੇ ਲਿਖਤਾਂ ਕਈ ਪੱਖਾਂ ਤੋਂ ਬੜੀਆਂ ਹੀ ਬਹੁ-ਮੁੱਲੀਆਂ ਤੇ ਦੁਰਲੱਭ ਹਨ।

ਇਹ ਇਕ ਮੰਨੀ ਪ੍ਰਮੰਨੀ ਸਚਾਈ ਹੈ ਕਿ ਕੌਮ ਦਾ ਸਹੀ ਵਿਗਿਆਨਕ ਇਤਿਹਾਸ ਉਹਨਾਂ ਲਈ ਚਾਨਣ ਮੁਨਾਰਾ ਹੁੰਦਾ ਹੈ, ਜਿਸ ਦੀ ਰੌਸ਼ਨੀ ਵਿਚ ਉਹ ਖ਼ਤਰਿਆਂ ਦਾ ਟਾਕਰਾ ਕਰ ਕੇ ਜਾਂ ਉਹਨਾਂ ਤੋਂ ਬਚ ਕੇ ਅੱਗੇ ਵਧਦੀਆਂ ਤੇ ਉੱਨਤੀ ਕਰਦੀਆਂ ਹਨ, ਪਰ ਜਿਨ੍ਹਾਂ ਕੌਮਾਂ ਦੇ ਇਤਿਹਾਸ ਅਲੋਪ ਹੋ ਜਾਂਦੇ ਹਨ ਜਾਂ ਉਹਨਾਂ ਵਿਚ ਮਿਲਾਵਟ ਕਰ ਕੇ ਵਿਗਾੜ ਦਿੱਤੇ ਜਾਂਦੇ ਜਾਂ ਉੱਗੜ ਦੁੱਗੜ ਜਾਂ ਨਿਰੀ ਸ਼ਰਧਾ ਭਗਤੀ ਨਾਲ ਲਿਖੇ ਜਾਂਦੇ ਹਨ, ਉਹ ਕੌਮਾਂ ਅਵਨਤੀ ਦੀਆਂ ਖੱਡਾਂ ਵਿਚ ਹੀ ਧੱਕੇ ਖਾਂਦੀਆਂ ਰਹਿੰਦੀਆਂ ਹਨ। ਸਹੀ ਵਿਗਿਆਨਕ ਇਤਿਹਾਸ ਦੋ ਗੱਲਾਂ ਨੂੰ ਸਪਸ਼ਟ ਕਰ ਕੇ ਸਾਹਮਣੇ ਰੱਖ ਦੇਂਦਾ ਹੈ। ਇਕ ਇਹ ਸੀ ਕਿਸੇ ਕੌਮ ਨੂੰ ਜਿਹਨਾਂ ਗੁਣਾਂ ਕਰ ਕੇ, ਵਿਰੋਧੀ ਸ਼ਕਤੀਆਂ ਦਾ ਟਾਕਰਾ ਕਰ ਕੇ ਜਿੱਤਾਂ ਪ੍ਰਾਪਤ ਕੀਤੀਆਂ ਹੋਣ, ਉਹ ਗੁਣ ਹਰ ਵੇਲੇ ਅੱਖਾਂ ਦੇ ਸਾਹਮਣੇ ਪੇਸ਼ ਕਰ ਦੇਂਦਾ ਹੈ ਅਤੇ ਕੌਮ ਲਈ ਇਹ ਇਕ ਬਹੁ-ਮੁੱਲਾ ਵਿਰਸਾ ਹੁੰਦੇ ਹਨ, ਜਿਨ੍ਹਾਂ ਤੋਂ ਹਰ ਵੇਲੇ ਕੌਮ ਨੂੰ ਅੱਗੇ ਵਧਣ ਤੇ ਜਿੱਤਾਂ ਪਰਾਪਤ ਕਰਨ ਲਈ ਅਗਵਾਈ ਮਿਲਦੀ ਰਹਿੰਦੀ ਹੈ। ਦੂਜੇ ਜਿਨ੍ਹਾਂ ਗਲਤੀਆਂ ਜਾਂ ਕਮਜ਼ੋਰੀਆਂ ਕਰ ਕੇ ਹਾਰਾਂ ਹੋਈਆਂ ਹੋਣ, ਉਹ ਵੀ ਸਾਹਮਣੇ ਰਹਿੰਦੀਆਂ ਹਨ ਤੇ ਉਹਨਾਂ ਤੋਂ ਕਮਜ਼ੋਰੀਆਂ ਤੇ ਘਾਟਿਆਂ ਨੂੰ ਦੂਰ ਕਰ ਕੇ ਅੱਗੇ ਵਧਣ ਦੀ ਸਿੱਖਿਆ ਮਿਲਦੀ ਰਹਿੰਦੀ ਹੈ।

ਜਦੋਂ ਕੋਈ ਕੌਮ ਕਿਸੇ ਬਲਵਾਨ ਕੌਮ ਦੀ ਗੁਲਾਮ ਬਣ ਜਾਂਦੀ ਹੈ ਤਾਂ ਉਹ ਹਾਕਮ ਕੌਮ ਗੁਲਾਮ ਕੌਮ ਦੇ ਇਤਿਹਾਸ ਵਿਚ ਜਾਣ-ਬੁੱਝ ਕੇ ਮਿਲਾਵਟ ਕਰਦੀ ਹੈ।

 

ਉਸ ਦੀਆਂ ਕਮਜ਼ੋਰੀਆਂ ਤੇ ਔਗੁਣਾਂ ਨੂੰ ਵਧਾਅ-ਚੜ੍ਹਾਅ ਕੇ ਪੇਸ਼ ਕਰਦੀ ਹੈ, ਬਲਕਿ ਕਿਸੇ ਸਮਾਜਕ ਸਥਿਤੀ ਦੀ ਕਮਜ਼ੋਰੀ ਨੂੰ ਸੁਭਾਵਕ ਸਿੱਧ ਕੀਤਾ ਜਾਂਦਾ ਹੈ ਤੇ ਉਸ ਦੇ ਗੁਣਾਂ ਤੇ ਜਿੱਤਾਂ ਉਤੇ ਪੜਦੇ ਪਾਏ ਜਾਂਦੇ ਹਨ, ਤਾਂ ਜੋ ਗੁਲਾਮ ਕੌਮ ਢਹਿੰਦੀਆਂ ਕਲਾਂ ਵਿਚ ਰਹਿ ਕੇ ਸਦਾ ਗੁਲਾਮ ਬਣੀ ਰਹੇ।

ਸਰਦਾਰ ਕਰਮ ਸਿੰਘ ਜੀ ਨੇ ਆਪਣੇ ਲੇਖਾਂ ਵਿਚ ਇਸ ਗੱਲ ਨੂੰ ਚੰਗੀ ਤਰ੍ਹਾਂ ਉਜਾਗਰ ਕਰ ਕੇ ਦੱਸਿਆ ਹੈ ਕਿ ਸਿੱਖ ਪੰਥ ਨੇ ਬੇਸ਼ੱਕ ਅਦੁਤੀ ਇਤਿਹਾਸਕ ਕਾਰਨਾਮੇ ਕੀਤੇ ਤੇ ਹੈਰਾਨਕੁਨ ਜਿੱਤਾਂ ਪ੍ਰਾਪਤ ਕੀਤੀਆਂ, ਪਰ ਆਪਣੇ ਇਤਿਹਾਸ ਵਲੋਂ ਜਿਤਨੀ ਖੌਫਨਾਕ ਬੇ-ਪ੍ਰਵਾਹੀ ਕੀਤੀ, ਇਤਨੀ ਸ਼ਾਇਦ ਕਿਸੇ ਕੌਮ ਨੇ ਨਹੀਂ ਕੀਤੀ ਅਤੇ ਇਸ ਦੇ ਕਾਰਨ ਹੀ ਜਿਤਨਾ ਅਗਿਣਤ ਤੇ ਅਮਿਣਤ ਨੁਕਸਾਨ ਉਠਾਇਆ, ਇਤਨਾ ਕਿਸੇ ਕੌਮ ਨੇ ਸ਼ਾਇਦ ਹੀ ਉਠਾਇਆ ਹੋਵੇ, ਸਿੱਖਾਂ ਦੀਆਂ ਕਈ ਜਿੱਤਾਂ ਹਾਰਾਂ ਵਿਚ ਬਦਲ ਜਾਂਦੀਆਂ ਹਨ। ਇਸ ਦਾ ਇਕ ਕਾਰਨ ਮੇਰੇ ਖਿਆਲ ਵਿਚ ਆਪਣੇ ਬਜ਼ੁਰਗਾਂ ਦੇ ਇਤਿਹਾਸ ਨੂੰ ਨਾ ਸੰਭਾਲਣਾ ਤੇ ਉਸ ਤੋਂ ਸਿੱਖਿਆ ਨਾ ਲੈਣਾ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਚਮਤਕਾਰੀ ਤੇ ਇਨਕਲਾਬੀ ਜੀਵਨ ਤੇ ਉਨ੍ਹਾਂ ਦੇ ਮਗਰੋਂ ਬੰਦਾ ਬਹਾਦਰ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਲਾਹੌਰ ਉਤੇ ਕਬਜ਼ਾ ਕਰਨ ਤੱਕ ਸਿੱਖਾਂ ਦੀਆਂ ਸ਼ਹੀਦੀਆਂ, ਅਦੁੱਤੀ ਬਹਾਦਰੀਆਂ, ਉਚੇ ਤੇ ਸੁੱਚੇ ਆਚਰਣ ਅਤੇ ਮੁਗ਼ਲਾਂ ਤੇ ਦੁਰਾਨੀਆਂ ਨੂੰ ਯੁੱਧਾਂ ਜੰਗਾਂ ਵਿਚ ਹਾਰਾਂ ਦੇ ਕੇ ਜਿੱਤਾਂ ਪ੍ਰਾਪਤ ਕਰਨ ਦਾ ਇਤਿਹਾਸ, ਉਹ ਅਦੁੱਤੀ ਤੇ ਸੁਨਹਿਰੀ ਇਤਿਹਾਸ ਹੈ, ਜਿਸ ਉੱਤੇ ਜਿਤਨਾ ਵੀ ਮਾਣ ਕੀਤਾ ਜਾਵੇ, ਥੋੜ੍ਹਾ ਹੈ। ਇਸ ਨੂੰ ਪੜ੍ਹ ਕੇ ਗੈਰ ਕੌਮਾਂ ਵੀ ਅਸ਼-ਅਸ਼ ਕਰ ਉੱਠਦੀਆਂ ਹਨ, ਪਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਤੇ ਉਸ ਦੇ ਮਗਰੋਂ ਪੈਦਾ ਹੋਈ ਫੁੱਟ, ਘਰੋਗੀ ਜੰਗ, ਪੰਥ-ਧਰੋਹ ਤੇ ਦੇਸ਼-ਧਰੋਹ ਦੀਆਂ ਕਰਤੂਤਾਂ, ਗਦਾਰੀਆਂ, ਅੰਗਰੇਜ਼ਾਂ ਦੀ ਗੁਲਾਮੀ ਦਾ ਸਮਾਂ ਤੇ ਢਹਿੰਦੀਆਂ ਕਲਾਂ ਦਾ ਨਿਰਾਸਤਾ ਭਰਿਆ ਜੀਵਨ, ਇਤਿਹਾਸ ਦਾ ਇਕ ਅਜਿਹਾ ਕਾਲਾ ਭਾਗ ਹੈ, ਜਿਸ ਨੂੰ ਪੜ੍ਹ-ਸੁਣ ਕੇ ਇਹ ਸ਼ੱਕ ਪੈਦਾ ਹੋਣ ਲੱਗ ਪੈਂਦਾ ਹੈ ਕਿ ਕੀ ਅਠਾਰ੍ਹਵੀਂ ਸਦੀ ਵਿਚ ਮੌਤ ਤੋਂ ਨਿਡਰ ਹੋ ਕੇ ਹੱਸ-ਹੱਸ ਕੇ ਸ਼ਹੀਦੀਆਂ ਪਾਉਣ ਵਾਲੀ ਕੌਮ ਅਤੇ ਮੁਗ਼ਲਾਂ ਤੇ ਦੁਰਾਨੀਆਂ ਨੂੰ ਯੁੱਧਾਂ ਜੰਗਾਂ ਵਿਚ ਬੁਰੀ ਤਰ੍ਹਾਂ ਹਾਰ ਦੇ ਕੇ, ਪੰਜਾਬ ਨੂੰ ਅਜ਼ਾਦ ਕਰਾ ਕੇ, ਇਥੇ ਖਾਲਸ ਪੰਜਾਬੀ ਰਾਜ ਅਸਥਾਪਨ ਕਰਨ ਵਾਲੀ ਕੌਮ ਦਾ ਇਹ ਹਾਲ ਹੋ ਸਕਦਾ ਹੈ? ਕੀ ਇਹ ਉਹੋ ਸਿੱਖ ਕੌਮ ਹੈ?

ਅਜਿਹਾ ਸ਼ੱਕ ਇਕ ਵੇਰਾਂ ਪੰਡਿਤ ਮਦਨ ਮੋਹਨ ਮਾਲਵੀਆ ਜੀ ਨੇ ਪ੍ਰਗਟ ਕੀਤਾ ਸੀ। ਇਹ ਗੱਲ ਇਸ ਤਰ੍ਹਾਂ ਹੋਈ ਸੀ ਕਿ ਪੰਜਾਬ ਵਿਚ ੧੯੧੯ ਵਿਚ ਮਾਰਸ਼ਲ-ਲਾਅ ਲੱਗਾ, ਲੋਕਾਂ ਉੱਤੇ ਉਹ ਅੱਤਿਆਚਾਰ ਵਰਤੇ ਕਿ ਹੱਦ ਬੰਨਾ ਨਾ

ਰਿਹਾ। ਕਾਂਗਰਸ ਨੇ ਪੰਜਾਬ ਵਿਚ ਵਰਤੇ ਕਹਿਰਾਂ ਦੀ ਪੜਤਾਲ ਕਰਨ ਲਈ ਇਕ ਪੜਤਾਲੀਆਂ ਕਮੇਟੀ ਮੁਕੱਰਰ ਕੀਤੀ। ਪੰਡਿਤ ਮਦਨ ਮੋਹਨ ਮਾਲਵੀਆ ਜੀ ਵੀ ਉਸ ਦੇ ਮੈਂਬਰ ਸਨ। ਮਾਸਟਰ ਸੁੰਦਰ ਸਿੰਘ ਜੀ ਲਾਇਲਪੁਰੀ ਗਵਾਹੀਆਂ ਇਕੱਠੀਆਂ ਕਰਨ ਵਿਚ ਸਹਾਇਤਾ ਕਰਦੇ ਸਨ। ਇਕ ਪ੍ਰਸਿੱਧ ਸਿੱਖ ਆਸ਼ਰਮ ਦੀਆਂ ਬੀਬੀਆਂ ਨਾਲ ਅੰਮ੍ਰਿਤਸਰ ਸਟੇਸ਼ਨ ਉੱਤੇ ਗੋਰਿਆਂ ਨੇ ਬੜੀ ਬਦ-ਸਲੂਕੀ ਤੇ ਬੇ-ਇਜ਼ਤੀ ਕੀਤੀ ਸੀ। ਜਦੋਂ ਮਾਸਟਰ ਜੀ ਆਸ਼ਰਮ ਦੇ ਮੁਖੀ ਪ੍ਰਬੰਧਕ ਪਾਸ ਗਵਾਹੀਆਂ ਲੈਣ ਗਏ ਤਾਂ ਅੰਗਰੇਜ਼ੀ ਰਾਜ ਦੇ ਡਰ ਮਾਰੇ ਉਹ ਗਵਾਹੀ ਦੇਣ ਤੋਂ ਇਨਕਾਰੀ ਹੋ ਗਏ। ਕੁਝ ਹੋਰ ਡਰੂ ਸਿੱਖ ਵੀ, ਜਿਨ੍ਹਾਂ ਮਾਰਸ਼ਲ-ਲਾਅ ਦੇ ਕਹਿਰਾਂ ਨੂੰ ਅੱਖੀਂ ਵੇਖਿਆ ਜਾਂ ਆਪ ਸ਼ਿਕਾਰ ਹੋਏ ਸਨ, ਗਵਾਹੀਆਂ ਦੇਣ ਤੋਂ ਕੰਨੀਂ ਕਤਰਾ ਗਏ।

ਇਹ ਵੇਖ ਕੇ ਪੰਡਿਤ ਮਾਲਵੀਆ ਜੀ ਨੇ ਕਿਹਾ-ਮਾਸਟਰ ਜੀ! ਸਿੱਖ-ਇਤਿਹਾਸ ਵਿਚ ਤਾਂ ਲਿਖਿਆ ਹੈ ਕਿ

*ਸਿੱਖ ਮੌਤੋਂ ਨਹੀਂ ਡਰਦੇ ਸਨ, ਉਨ੍ਹਾਂ ਬੰਦ-ਬੰਦ ਕਟਵਾਏ ਤੇ ਖੋਪਰੀਆਂ ਉਤਰਵਾ ਦਿੱਤੀਆਂ, ਪਰ ਸੀ ਨਹੀਂ ਕੀਤੀ, ਜ਼ਾਲਮਾਂ ਦੀ ਈਨ ਨਹੀਂ ਮੰਨੀ,*

ਉਹ ਸਿੱਖ ਕਿੱਧਰ ਗਏ ? ਕੀ ਇਹ ਡਰੂ ਸਿੱਖ ਉਹਨਾਂ ਦੀ ਹੀ ਸੰਤਾਨ ਹਨ? ਕੀ ਤੁਹਾਡੇ ਇਤਿਹਾਸ ਦੀਆਂ ਇਹ ਸਾਖੀਆਂ ਸੱਚੀਆਂ ਹਨ ?

ਮਾਸਟਰ ਜੀ ਨੂੰ ਪੰਡਿਤ ਜੀ ਦਾ ਇਹ ਤਾਹਨਾ ਤੀਰ ਵਾਂਗ ਲੱਗਾ। ਉਨ੍ਹਾਂ ਕਿਹਾ 'ਮਾਲਵੀਆ ਜੀ! ਸਿੱਖ ਇਤਿਹਾਸ ਵਿਚ ਜਿਹੜੀਆਂ ਸਿੱਖਾਂ ਦੀਆਂ ਸ਼ਹੀਦੀਆਂ ਤੇ ਕੁਰਬਾਨੀਆਂ ਲਿਖੀਆਂ ਹਨ, ਉਹ ਅੱਖਰ-ਅੱਖਰ ਸੱਚ ਹਨ ਅਤੇ ਅਸੀਂ ਤੁਹਾਨੂੰ ਹੁਣ ਫਿਰ ਉਹੋ ਜਿਹੇ ਹੀ ਚਮਤਕਾਰ ਵਿਖਾ ਕੇ ਦੱਸਾਂਗੇ। ੧੯੧੪-੧੫ ਵਿਚ ਗਦਰ ਪਾਰਟੀ ਦੇ ਦੇਸ਼-ਭਗਤ ਸਿੱਖਾਂ ਨੇ ਕੀ ਉਸੇ ਤਰ੍ਹਾਂ ਸ਼ਹੀਦੀਆਂ ਨਹੀਂ ਪਾਈਆਂ ਸਨ? ਰਾਜਸੀ ਗੁਲਾਮੀ ਕਿਹੜੀ ਕੌਮ ਦੇ ਬੰਦਿਆਂ ਨੂੰ ਇਸੇ ਤਰ੍ਹਾਂ ਡਰੂ ਤੇ ਬੁਜ਼ਦਿਲ ਨਹੀਂ ਬਣਾ ਦਿੰਦੀ? ਹੱਛਾ, ਫਿਕਰ ਨਾ ਕਰੋ, ਅਸੀਂ ਜੀਉਂਦੇ ਰਹੇ ਤਾਂ ਤੁਹਾਡੇ ਇਸ ਤਾਹਨੇ ਨੂੰ ਧੋ ਕੇ ਵਿਖਾ ਦਿਆਂਗੇ।' ਇਸ ਦੇ ਮਗਰੋਂ ਲਾਹੌਰ ਤੋਂ 'ਅਕਾਲੀ' ਅਖ਼ਬਾਰ ਜਾਰੀ ਕੀਤਾ ਗਿਆ। ਅਕਾਲੀ ਲਹਿਰ ਚਲੀ ਤੇ ਮਾਲਵੀਆ ਜੀ ਨੇ ਆਪਣੀ ਅੱਖੀਂ ਗੁਰੂ ਕੇ ਬਾਗ ਦੇ ਸੱਤਿਆਗ੍ਰਹਿ ਦੇ ਨਜ਼ਾਰੇ ਵੇਖ ਕੇ ਮੰਨਿਆ ਕਿ ਸਿੱਖਾਂ ਪਾਸ ਉਹ ਬਹੁ-ਮੁੱਲਾ ਇਤਿਹਾਸਕ ਵਿਰਸਾ ਹੈ ਕਿ ਜੇ ਉਸ ਨੂੰ ਸਹੀ ਰੂਪ ਵਿਚ ਪੇਸ਼ ਕੀਤਾ ਜਾਵੇ ਤਾਂ ਇਹ ਮੁਰਦਿਆਂ ਵਿਚ ਜਾਨ ਪਾਉਣ ਤੇ ਕਾਇਰਾਂ ਨੂੰ ਸ਼ੇਰ ਬਨਾਉਣ ਵਾਲੀ ਸ਼ਕਤੀ ਰੱਖਦਾ ਹੈ, ਪਰ ਘਾਟਾ ਇਹੋ ਹੈ ਕਿ ਸਿੱਖ-ਇਤਿਹਾਸ ਵਿਚ ਬੜੀ ਮਿਲਾਵਟ ਕੀਤੀ ਗਈ ਹੈ ਤੇ ਇਸ ਨੂੰ ਖੋਜ ਕੇ ਸਹੀ ਰੂਪ ਵਿਚ ਅੱਜ ਤੱਕ ਪੇਸ਼ ਨਹੀਂ ਕੀਤਾ ਜਾ ਸਕਿਆ।

ਸਿੱਖ ਕੌਮ ਵਿਚ ਗਿਰਾਵਟ ਆਉਣ ਦੇ ਭਾਵੇਂ ਹੋਰ ਵੀ ਕਈ ਰਾਜਸੀ ਤੇ ਆਰਥਕ ਕਾਰਨ ਹਨ ਪਰ ਮੇਰੀ ਰਾਇ ਵਿਚ ਇਕ ਵੱਡਾ ਕਾਰਨ ਸਹੀ ਸਿੱਖ ਇਤਿਹਾਸ ਨਾ ਹੋਣਾ ਹੈ। ਸ਼ੋਕ ਹੈ ਕਿ ਅਕਾਲੀ ਲਹਿਰ ਦੇ ਇਤਿਹਾਸ ਦਾ ਮਸਾਲਾ ਇਕੱਤਰ ਕਰਨ ਵੱਲ ਵੀ ਯੋਗ ਧਿਆਨ ਨਹੀਂ ਦਿੱਤਾ ਗਿਆ। ਸਮੇਂ-ਸਮੇਂ ਸਮਾਜ ਦੇ ਰਾਜਸੀ ਤੇ ਆਰਥਕ ਹਾਲਾਤ ਕੌਮਾਂ ਉੱਤੇ ਬੜਾ ਡੂੰਘਾ ਅਸਰ ਪਾਉਂਦੇ ਹਨ, ਪਰ ਇਤਿਹਾਸ ਵਿਰਸੇ ਦੇ ਚਾਨਣ ਮੁਨਾਰੇ ਬਗੈਰ ਕੌਮਾਂ ਨੂੰ ਬੜੇ ਠੇਡੇ ਖਾਣੇ ਪੈ ਜਾਂਦੇ ਹਨ ਅਤੇ ਉਹਨਾਂ ਦੀਆਂ ਜਿੱਤਾਂ ਵੀ ਹਾਰਾਂ ਵਿਚ ਬਦਲ ਜਾਂਦੀਆਂ ਹਨ।

ਸਰਦਾਰ ਕਰਮ ਸਿੰਘ ਹਿਸਟੋਰੀਅਨ ਨੇ ਸਿੱਖ-ਇਤਿਹਾਸ ਦੇ ਇਸ ਘਾਟੇ ਨੂੰ ਇਤਨੇ ਦੁੱਖ ਨਾਲ ਮਹਿਸੂਸ ਕੀਤਾ ਸੀ, ਇਸ ਸੰਬੰਧ ਵਿਚ ਉਹਨਾਂ ਦੇ ਲੇਖ ਸਾਡਾ ਇਤਿਹਾਸ ਨੰ: ੧, ੨ ਤੇ ੩ ਪੜ੍ਹ ਕੇ ਵੇਖੋ।

ਇਕ ਥਾਂ ਆਪ ਲਿਖਦੇ ਹਨ-

*"ਸਾਡੀ ਮੰਜ਼ਲ ਬੜੀ ਦੂਰ ਹੈ। ਅਸੀਂ ਬੜੇ ਦੂਰ ਬੈਠੇ ਹਾਂ ਤੇ ਅਵੇਸਲੇ ਬੈਠੇ ਹਾਂ ਤੇ ਸਮਝ ਰਹੇ ਹਾਂ ਕਿ ਅਸੀਂ ਮੰਜ਼ਲ ਮਾਰੀ ਬੈਠੇ ਹਾਂ। ਸੱਚ ਇਹ ਹੈ ਕਿ ਅਸਾਂ ਅਜੇ ਤਕ ਇਤਿਹਾਸ ਦੇ ਦਰਸ਼ਨ ਵੀ ਨਹੀਂ ਕੀਤੇ। ਅਸੀਂ ਜੋ ਕੁਝ ਵੇਖਦੇ ਹਾਂ ਉਸ ਨੂੰ ਇਤਿਹਾਸ ਕਹਿੰਦੇ ਹਾਂ ਅਤੇ ਜਿਸ ਦੇ ਹੱਥ ਵਿਚ ਕੋਲਾ ਆਉਂਦਾ ਹੈ, ਉਹ ਕੰਧ ਉੱਤੇ ਲੀਕ ਖਿੱਚ ਕੇ ਕਹਿ ਦਿੰਦਾ ਹੈ ਕਿ ਮੈਂ ਕਿਹਾ ਸੋਹਣਾ ਮੋਰ ਬਣਾਇਆ ਹੈ।*

*ਸਾਡੀ ਮੰਜ਼ਲ ਅਜਿਹਾ ਇਤਿਹਾਸ ਹੈ, ਜਿਹਾ ਕਿ ਸਭਯ ਕੌਮਾਂ ਦਾ ਇਤਿਹਾਸ ਹੁੰਦਾ ਹੈ। ਜੋ ਸਾਡਾ ਪਿੱਛਾ ਸਾਡੀਆਂ ਅੱਖਾਂ ਦੇ ਸਾਹਮਣੇ ਲਿਆ ਵਿਖਾਵੇ, ਪਿਛਲੀਆਂ ਔਕੜਾਂ ਤੋਂ ਸਾਡੀਆਂ ਆਉਣ ਵਾਲੀਆਂ ਔਕੜਾਂ ਲਈ ਸਿੱਖਿਆ ਦੇਵੇ, ਸਾਨੂੰ ਇਕ ਸਾਫ ਸੜਕ ਵਿਖਾਏ, ਜਿਸ ਉੱਤੇ ਅਸੀਂ ਪਿੱਛੇ ਚਲਦੇ ਆਏ ਸਾਂ, ਜੋ ਸਾਨੂੰ ਦੱਸੇ ਕਿ ਅਸਾਂ ਪਿੱਛੇ ਕੀ ਕੀ ਭੁੱਲਾਂ ਕੀਤੀਆਂ ਸਨ, ਉਨ੍ਹਾਂ ਭੁੱਲਾਂ ਲਈ ਸਾਨੂੰ ਕੀ ਕੀ ਦੁੱਖ ਸਹਿਣੇ ਪਏ ਤੇ ਉਨ੍ਹਾਂ ਦੁੱਖਾਂ ਤੋਂ ਅਸੀਂ ਕੀਕੁਰ ਛੁਟਕਾਰੇ ਪਾਏ। ਮੁੱਕਦੀ ਗੱਲ ਇਹ ਕਿ ਸਾਡੀ ਮੰਜ਼ਲ ਐਸਾ ਇਤਿਹਾਸ ਹੈ ਜੋ ਸਾਨੂੰ ਹਰ ਇਕ ਗੱਲ ਦਾ ਕਾਰਨ ਤੇ ਸਿੱਟਾ ਦੱਸੇ। ਜਿਸ ਇਤਿਹਾਸ ਵਿਚ ਇਹ ਦੋ ਗੱਲਾਂ ਨਹੀਂ ਹਨ, ਉਹ ਇਤਿਹਾਸ ਕੰਧ ਉਤਲੇ ਕੋਲੇ ਨਾਲ ਬਣਾਏ, ਮੋਰ ਵਰਗਾ ਹੀ ਹੈ।*

(ਸਾਡਾ ਇਤਿਹਸ ਨੰ: ੧)

ਸਰਦਾਰ ਕਰਮ ਸਿੰਘ ਨੇ ਇਤਿਹਾਸਕ ਮਸਾਲਾ ਇਕੱਤਰ ਕਰਨ 'ਤੇ ਫਿਰ ਉਸ ਨੂੰ ਵਾਚ ਕੇ ਸਹੀ ਸਿੱਟੇ ਕੱਢਣ ਉੱਤੇ ਬੜਾ ਜ਼ੋਰ ਦਿੱਤਾ ਹੈ। ਕਿਸੇ ਪੁਸਤਕ ਵਿਚ ਲਿਖੀ ਤੇ ਛਪੀ ਹੋਈ ਕੋਈ ਗੱਲ ਪੜ੍ਹ ਕੇ ਬਿਨਾਂ ਸੋਚੇ ਸਮਝੇ ਉਸ ਨੂੰ ਸਹੀ

ਮੰਨ ਲੈਣ ਨਾਲ ਬੜਾ ਨੁਕਸਾਨ ਉਠਾਉਣਾ ਪੈਂਦਾ ਹੈ।

ਸਾਡੇ ਕਿਸੇ ਅੰਜਾਣੇ ਇਤਿਹਾਸਕਾਰ ਨੇ ਇਹ ਗੱਲ ਲਿਖ ਮਾਰੀ ਜਾਂ ਉਸ ਤੋਂ ਲਿਖਵਾਈ ਗਈ ਕਿ ਗੁਰੂ ਤੇਗ ਬਹਾਦਰ ਜੀ ਨੇ ਸ਼ਹੀਦੀ ਤੋਂ ਪਹਿਲਾਂ ਇਹ ਗੱਲ ਕਹੀ ਸੀ ਕਿ

*"ਮੈਂ ਟੋਪੀ ਵਾਲੇ ਸਿੱਖਾਂ ਨੂੰ (ਭਾਵ ਅੰਗਰੇਜ਼ਾਂ) ਵੇਖ ਰਿਹਾ ਹਾਂ, ਜੋ ਭਾਰਤ ਵਿਚ ਆ ਕੇ ਮੁਗਲ ਰਾਜ ਨੂੰ ਖਤਮ ਕਰਨਗੇ।"*

ਅੰਗਰੇਜ਼ੀ ਰਾਜ-ਭਗਤ ਸਿੱਖਾਂ ਨੇ ਇਸ ਗੱਲ ਨੂੰ ਇਤਨਾ ਪ੍ਰਚਾਰਿਆ ਕਿ ਆਮ ਸਿੱਖ ਵੀ ਇਸ ਨੂੰ ਸੱਚ ਮੰਨਣ ਲੱਗ ਪਏ। ਗੁਰਦੁਆਰਿਆਂ ਵਿਚ 'ਅੰਗਰੇਜ਼ੀ ਰਾਜ ਜੁਗੋ ਜੁਗ ਅਟੱਲ' ਦੇ ਅਰਦਾਸੇ ਵੀ ਹੋਣ ਲੱਗ ਪਏ। ਆਖਰ ਇਹ ਭੁਲੇਖਾ ਉਦੋਂ ਸ੍ਰ: ਸਰਦੂਲ ਸਿੰਘ ਕਵੀਸ਼ਰ ਦੀ ਐਡੀਟਰੀ ਵਿਚ ਪ੍ਰਕਾਸ਼ਤ ਹੋਣ ਵਾਲੇ ਅੰਗਰੇਜ਼ੀ ਮਾਸਕ ਪੱਤਰ 'ਸਿੱਖ ਰੀਵੀਉ' ਦਿੱਲੀ ਵਿਚ ਇਕ ਵਿਦਵਾਨ ਇਤਿਹਾਸਕਾਰ ਦਾ ਲੇਖ ਛਪਿਆ, ਜਿਸ ਵਿਚ ਉਸ ਨੇ ਸਿੱਧ ਕਰ ਕੇ ਦੱਸਿਆ ਕਿ ਇਹ ਗੱਲ ਬਿਲਕੁਲ ਮਨ-ਘੜਤ ਹੈ ਤੇ ਸਿੱਖਾਂ ਨੂੰ ਅੰਗਰੇਜ਼ਾਂ ਦੀ ਗੁਲਾਮੀ ਕਬੂਲ ਕਰਨ ਲਈ ਘੜ ਕੇ ਪ੍ਰਚਾਰੀ ਗਈ ਹੈ। ਇਸੇ ਤਰ੍ਹਾਂ ਇਤਿਹਾਸ ਵਿਚ ਹੋਰ ਵੀ ਕਈ ਮਨ-ਘੜਤ ਗੱਲਾਂ ਭਰੀਆਂ ਪਈਆਂ ਹਨ, ਜੋ ਬੜੀ ਹਾਨੀ ਪਹੁੰਚਾ ਰਹੀਆਂ ਹਨ। ਇਤਿਹਾਸ ਤੋਂ ਅਨਜਾਣ ਸਿੱਖ ਪ੍ਰਚਾਰਕ ਉਹਨਾਂ ਦਾ ਵੀ ਪ੍ਰਚਾਰ ਕਰਦੇ ਰਹਿੰਦੇ ਹਨ।

ਸਿੱਖ-ਧਰਮ ਦੇ ਮੋਢੀ ਗੁਰੂ ਨਾਨਕ ਸਾਹਿਬ ਜੀ ਦੇ ਜਨਮ ਦਿਨ ਦਾ ਹੀ ਸਾਨੂੰ ਭੁਲੇਖਾ ਪਿਆ ਹੋਇਆ ਸੀ। ਸਰਦਾਰ ਕਰਮ ਸਿੰਘ ਜੀ ਨੇ 'ਕੱਤਕ ਕਿ ਵਿਸਾਖ' ਪੁਸਤਕ ਲਿਖ ਕੇ ਸਿੱਧ ਕੀਤਾ ਕਿ ਗੁਰੂ ਨਾਨਕ ਦੇਵ ਜੀ ਦਾ ਜਨਮ ਕੱਤਕ ਪੁੰਨਿਆਂ ਦਾ ਨਹੀਂ, ਬਲਕਿ ਵਿਸਾਖ ਸੁਦੀ ੩ ਦਾ ਹੈ। ਇਸ ਸੰਬੰਧ ਵਿਚ ਉਹਨਾਂ ਦਾ ਇਕ ਲੇਖ ਵੀ ਇਸ ਸੰਗ੍ਰਹਿ ਵਿਚ ਸ਼ਾਮਲ ਹੈ। ਪਰ ਵੇਖੋ ਬਾਲੇ ਵਾਲੀ ਜਨਮ ਸਾਖੀ ਦੇ ਪ੍ਰਚਾਰ ਨੇ ਕਿਤਨਾ ਭੁਲੇਖਾ ਪਾਇਆ ਹੈ, ਜੋ ਅਜੇ ਤਕ ਦੂਰ ਹੋਣ ਅੰਦਰ ਨਹੀਂ ਆਉਂਦਾ।

ਸਰਦਾਰ ਕਰਮ ਸਿੰਘ ਜੀ ਦੇ ਤੀਹ ਦੇ ਕਰੀਬ ਇਤਿਹਾਸਕ ਖੋਜ ਦੇ ਲੇਖ ਹਨ। ਇਹਨਾਂ ਨੂੰ ਪੜ੍ਹ ਕੇ ਪਤਾ ਲੱਗਦਾ ਹੈ ਕਿ ਆਪ ਨੇ ਇਤਿਹਾਸਕ ਮਸਾਲਾ ਇਕੱਤਰ ਕਰਨ ਤੇ ਉਸ ਨੂੰ ਵਾਚ ਕੇ ਸਹੀ-ਸਹੀ ਸਿੱਟੇ ਕੱਢਣ ਵਿਚ ਕਿਤਨੀ ਕਰੜੀ ਮਿਹਨਤ ਕੀਤੀ ਹੈ। ਹੋ ਸਕਦਾ ਹੈ ਕਿ ਇਹਨਾਂ ਵਿਚ ਵੀ ਕੁਝ ਭੁੱਲਾਂ ਹੋਣ, ਪਰ ਇਹ ਗੱਲ ਮੰਨਣ ਵਿਚ ਕਿਸੇ ਨੂੰ ਨਾਂਹ ਨਹੀਂ ਹੋ ਸਕੇਗੀ ਕਿ ਇਤਿਹਾਸਕ ਮਸਾਲਾ ਇਕੱਤਰ ਕਰਨ ਤੇ ਉਸ ਨੂੰ ਵਾਚ ਕੇ ਪ੍ਰਮਾਣਾਂ ਦੀਆਂ ਯੁਕਤੀਆਂ ਨਾਲ ਸਿੱਟੇ ਕੱਢਣ ਦਾ ਜੋ ਰਾਹ ਸਰਦਾਰ ਕਰਮ ਸਿੰਘ ਜੀ ਨੇ ਦੱਸਿਆ ਹੈ, ਇਤਿਹਾਸ ਲਿਖਣ ਦਾ ਸਹੀ ਰਾਹ ਇਹੋ ਹੈ। ਇਹਨਾਂ ਲੇਖਾਂ ਵਿਚੋਂ ਖਾਸ ਤੌਰ ਤੇ ਸਾਡਾ

ਇਤਿਹਾਸ ਨੰ: ੧, ੨ ਤੇ ੩, ਸਿੱਖ-ਇਤਿਹਾਸ ਨੰਬਰ ੧ ਤੇ ੨ ਛੋਟਾ ਘੱਲੂਘਾਰਾ, ਵੱਡਾ ਘੱਲੂਘਾਰਾ, ਤੂੰ ਕੀ ਕੀਤਾ, ਮੈਂ ਕੀ ਕੀਤਾ ਤੇ ਲਾਹੌਰ ਦਰਬਾਰ ਦੇ ਗੁੱਝੇ ਭੇਦ ਬੜੇ ਖੋਜ ਭਰੇ ਅਤੇ ਕੌਮ ਨੂੰ ਹਲੂਣਾ ਦੇਣ ਵਾਲੇ ਲੇਖ ਹਨ।

ਇਸ ਪੁਸਤਕ ਦੇ ਦੂਜੇ ਭਾਗ ਵਿਚ ਸਿੱਖ ਇਤਿਹਾਸ ਦੇ ਉਹ ਬਹੁ-ਮੁੱਲੇ ਮੋਤੀ ਤੇ ਹੀਰੇ ਹਨ ਜੋ ਸ੍ਰ: ਕਰਮ ਸਿੰਘ ਜੀ ਨੇ ਬੀ.ਏ. ਦਾ ਇਮਤਿਹਾਨ ਵਿਚੇ ਛੱਡ ਕੇ ਪਿੰਡ-ਪਿੰਡ ਪੈਦਲ ਫਿਰ ਕੇ ਆਪਣੀ ਸਿਹਤ ਦੀ ਕੁਰਬਾਨੀ ਦੇ ਕੇ ਇਕੱਠੇ ਕੀਤੇ ਸਨ। ੧੯੦੫ ਤੋਂ ਜੇ ਸ੍ਰ: ਕਰਮ ਸਿੰਘ ਜੀ ਇਹ ਮਹਾਨ ਉੱਦਮ ਨਾ ਕਰਦੇ ਤਾਂ ਇਹ ਇਤਿਹਾਸਕ ਰਤਨ ਅੱਜ ਕਿਸੇ ਮੁੱਲ ਤੋਂ ਵੀ ਹੱਥ ਨਾ ਆਉਂਦੇ। ਨੱਬੇ ਤੇ ਸੌ-ਸੌ ਸਾਲ ਦੇ ਉਹ ਬਿਰਧ ਬਾਬੇ ਜਿਹਨਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਬਾਅਦ ਸਿੱਖ ਰਾਜ ਵਿਚ ਮੱਚੀ ਅਰਾਜਕਤਾ ਤੇ ਡੋਗਰਾ-ਗਰਦੀ ਦੇ ਦੁੱਖ ਭਰੇ ਹਾਲ ਅੱਖੀਂ ਵੇਖੇ ਸਨ ਜਾਂ ਉਹਨਾਂ ਆਪ ਕਈ ਯੁੱਧਾਂ ਜੰਗਾਂ ਵਿਚ ਹਿੱਸਾ ਲਿਆ ਸੀ ਅਤੇ ਜੋ ਅੱਜ ਅਸਾਥੋਂ ਸਦਾ ਲਈ ਵਿਛੜ ਚੁੱਕੇ ਹਨ, ਉਨ੍ਹਾਂ ਨੂੰ ਮਿਲ-ਮਿਲ ਕੇ ਇਹ ਬਿਆਨ ਲਿਖੇ ਗਏ ਹਨ। ਇਹਨਾਂ ਦਾ ਮੁੱਲ ਕੋਈ ਇਤਿਹਾਸਕ ਖੋਜੀ ਹੀ ਪਾ ਸਕਦਾ ਹੈ। ਕਿਤਾਬਾਂ ਵਿਚੋਂ ਕੋਈ ਗੱਲ ਪੜ੍ਹ ਲੈਣੀ ਕੋਈ ਹੋਰ ਗੱਲ ਹੈ ਅਤੇ ਜਿਸ ਦੇ ਹੱਡੀਂ ਉਹ ਬੀਤੀ ਹੋਵੇ, ਉਸ ਦੇ ਮੂੰਹੋਂ ਸੁਣਨੀ ਕੋਈ ਹੋਰ ਗੱਲ ਹੈ। ਇਹ ਬਿਰਧਾਂ ਦੇ ਬਿਆਨ ਕੁਲ ੨੪ ਹਨ। ਕਈ ਹੋਰ ਬਿਆਨ 'ਫੁਲਵਾੜੀ' ਵਿਚ ਪ੍ਰਕਾਸ਼ਤ ਨਾ ਹੋਣ ਦੇ ਕਾਰਨ ਅਲੋਪ ਹੋ ਚੁੱਕੇ ਹਨ। ਬਿਰਧ ਬਾਬੇ ਅਨਪੜ੍ਹ ਹੋਣ ਦੇ ਕਾਰਨ ਕਈ ਗੱਲਾਂ ਠੀਕ ਨਹੀਂ ਦੱਸ ਸਕੇ ਹੋਣੇ ਤੇ ਕਈ ਗੱਲਾਂ ਉਹ ਭੁੱਲ ਗਏ ਹੋਣਗੇ, ਪਰ ਜੋ ਕੁਝ ਵੀ ਉਹ ਸ੍ਰ: ਕਰਮ ਸਿੰਘ ਨੂੰ ਲਿਖਵਾ ਗਏ ਹਨ ਉਹ ਬਹੁ-ਮੁੱਲਾ ਇਤਿਹਾਸਕ ਖਜ਼ਾਨਾ ਹੈ। ਇਹਨਾਂ ਨੂੰ ਪੜ੍ਹ ਕੇ ਉਸ ਸਮੇਂ ਦੀ ਤਸਵੀਰ ਫਿਲਮ ਬਣ ਕੇ ਅੱਖਾਂ ਅੱਗੇ ਫਿਰ ਜਾਂਦੀ ਹੈ। ਜੇ ਸਰਦਾਰ ਕਰਮ ਸਿੰਘ ਜੀ ਹਰ ਇਕ ਬਿਰਧ ਬਾਬੇ ਸੰਬੰਧੀ ਇਹ ਵੀ ਦਰਜ ਕਰ ਜਾਂਦੇ ਕਿ ਉਹ ਕੌਣ ਹੈ, ਕਿਸ ਖਾਨਦਾਨ ਨਾਲ ਸਬੰਧ ਰੱਖਦਾ ਹੈ, ਉਸ ਸਮੇਂ ਦੇ ਸਿੱਖ ਧੜਿਆਂ ਵਿਚੋਂ ਉਸ ਦਾ ਕਿਸ ਨਾਲ ਸੰਬੰਧ ਹੈ, ਤਾਂ ਹੋਰ ਵੀ ਚੰਗਾ ਹੁੰਦਾ। ਖੈਰ, ਜੋ ਕੁਝ ਵੀ ਉਹ ਲਿਖ ਕੇ ਦੇ ਗਏ ਹਨ, ਇਹ ਬੜੀ ਬਹੁ-ਮੁੱਲੀ ਵਸਤੂ ਹੈ।

ਤੀਜੇ ਭਾਗ ਵਿਚ ਸਿੱਖ ਦਰਬਾਰ ਦੇ ਰੋਜ਼ਨਾਮਚੇ, ਚਿੱਠੀਆਂ ਤੇ ਉਸ ਸਮੇਂ ਦੀਆਂ ਅਖਬਾਰਾਂ ਵਿਚ ਛਪੀਆਂ ਖਬਰਾਂ ਦਰਜ ਹਨ।* ਇਹ ਮਸਾਲਾ ਸਿੱਖ-ਇਤਿਹਾਸ ਦੀਆਂ ਗੁੰਝਲਾਂ ਸੁਲਝਾਉਣ ਲਈ ਬੜਾ ਸਹਾਇਕ ਹੈ। ਸ੍ਰ: ਕਰਮ ਸਿੰਘ ਜੀ ਨੇ ਪੰਜਾਬ ਪਬਲਿਕ ਲਾਇਬਰੇਰੀ ਲਾਹੌਰ ਵਿਚੋਂ ਸਿੱਖ ਦਰਬਾਰ ਦੇ ਕਾਗਜ਼ਾਂ ਵਿਚੋਂ ਇਹ ਨੋਟ ਲਏ ਸਨ। ਇਸ ਨੂੰ ਪੜ੍ਹ ਕੇ ਸਿੱਖ ਦਰਬਾਰ ਦੇ ਧੜਿਆਂ ਦੀਆਂ ਗੋਂਦਾਂ, ਆਪੋ ਵਿਚ ਟੱਕਰਾਂ ਤੇ ਸਿੱਖ ਰਾਜ ਖਤਮ ਹੋਣ ਦੇ ਕਾਰਨਾਂ ਉੱਤੇ ਬਹੁਤ

*ਹੁਣ ਰੋਜ਼ਨਾਮਚੇ ਤੇ ਚਿੱਠੀਆਂ ਇਤਿਹਾਸਕ ਖੋਜ ਭਾਗ ਦੂਜਾ ਵਿਚ ਦਰਜ ਹਨ।

ਚੰਗਾ ਚਾਨਣਾ ਪੈਂਦਾ ਹੈ।

ਚੌਥੇ ਭਾਗ ਵਿਚ ਕਾਜ਼ੀ ਨੂਰ ਮੁਹੰਮਦ ਦੇ ਫਾਰਸੀ ਜੰਗ-ਨਾਮੇ* ਦੀ ਇਤਿਹਾਸਕ ਮਹਾਨਤਾ ਦੱਸੀ ਗਈ ਹੈ, ਨਾਲੇ ਉਸ ਦੇ ਆਧਾਰ ਉੱਤੇ ਲੇਖ ਲਿਖ ਕੇ ਸਿੱਖ ਮਿਸਲਾਂ ਦੀ ਸੂਰਬੀਰਤਾ, ਜੰਗੀ ਦਾਅ-ਪੇਚ, ਉਹਨਾਂ ਦੇ ਉੱਚੇ ਆਚਰਣ ਤੇ ਸ਼ਾਨਦਾਰ ਜਿੱਤਾਂ ਉੱਤੇ ਚਾਨਣਾ ਪਾਇਆ ਗਿਆ ਹੈ।

ਇਸ ਜੰਗ-ਨਾਮੇ ਨੂੰ ਪੜ੍ਹ ਕੇ ਹੀ ਪਤਾ ਲੱਗਦਾ ਹੈ ਕਿ ਇਸ ਸੱਤਵੇਂ ਹੱਲੇ ਵਿਚ ਅਹਿਮਦ ਸ਼ਾਹ ਅਬਦਾਲੀ ਸਿੱਖਾਂ ਤੋਂ ਕਿਤਨਾ ਤ੍ਰਹਿੰਦਾ ਸੀ ਤੇ ਫੂਕ-ਫੂਕ ਕੇ ਕਦਮ ਧਰਦਾ ਸੀ। ਕਾਰਨ ਇਹ ਸੀ ਕਿ ੧੭੬੨ ਈ: ਦੇ ਵੱਡੇ ਘੱਲੂਘਾਰੇ ਮਗਰੋਂ ਅੰਮ੍ਰਿਤਸਰ ਦੇ ਯੁੱਧ ਵਿਚ ਅਹਿਮਦ ਸ਼ਾਹ ਨੂੰ ਸਿੱਖਾਂ ਕਰਾਰੇ ਹੱਥ ਦਿਖਾ ਕੇ ਭਜਾ ਦਿੱਤਾ। ਕਾਜ਼ੀ ਨੂਰ ਮੁਹੰਮਦ ਜੰਗ-ਨਾਮਾ ਵਿਚ ਸਿੱਖਾਂ ਨੂੰ 'ਸਗ' (ਕੁੱਤੇ) ਲਿਖਦਾ ਰਿਹਾ ਤੇ ਹੋਰ ਮੂੰਹ ਆਈਆਂ ਗਾਲ੍ਹਾਂ ਕੱਢਦਾ ਰਿਹਾ, ਪਰ ਅਖੀਰ ਵਿਚ ਸਿੱਖਾਂ ਦੀ ਬਹਾਦਰੀ, ਸੂਰਬੀਰਤਾ ਤੇ ਉੱਚੇ ਆਚਰਨ ਦੀ ਤਾਰੀਫ਼ ਕਰਨੋਂ ਨਾ ਰਹਿ ਸਕਿਆ। ਇਕ ਵਿਰੋਧੀ ਦੇ ਮੂੰਹੋਂ ਸਿੱਖਾਂ ਦੀ ਸੂਰਬੀਰਤਾ ਤੇ ਆਚਰਨ ਦੀ ਇਸ ਸ਼ਲਾਘਾ ਵਿਚ ਸਿੱਖਾਂ ਦੇ ਪੰਜਾਬ ਨੂੰ ਫਤਹਿ ਕਰਨ ਦਾ ਭੇਦ ਲੁਕਿਆ ਹੈ। ਜੇ ਸਿੱਖ ਇਕ ਪਾਸੇ ਮੁਗਲਾਂ ਤੇ ਦੂਜੇ ਪਾਸੇ ਅਹਿਮਦ ਸ਼ਾਹ ਦੁਰਾਨੀ ਨੂੰ ਪੰਜਾਬ ਵਿਚੋਂ ਬਾਹਰ ਕੱਢ ਕੇ ਪੰਜਾਬ ਨੂੰ ਆਜ਼ਾਦ ਕਰਾਉਣ ਵਿਚ ਸਫਲ ਹੋਏ ਹਨ ਤਾਂ ਇਸ ਦਾ ਵੱਡਾ ਕਾਰਨ ਉਹਨਾਂ ਦੀ ਅਦੁੱਤੀ ਸੂਰਬੀਰਤਾ, ਨਿਡਰਤਾ, ਉੱਚਾ ਆਚਰਨ ਤੇ ਪੰਜਾਬ ਵਾਸੀਆਂ ਦੀ ਰੱਖਿਆ ਦਾ ਸੱਚਾ ਪ੍ਰਣ ਹੀ ਸੀ।

ਇਸ ਜੰਗ-ਨਾਮੇ ਦਾ ਸ੍ਰ: ਕਰਮ ਸਿੰਘ ਨੂੰ ਪਹਿਲੀ ਵੇਰ ੧੯੦੬ ਈ: ਵਿਚ ਪਤਾ ਲੱਗਾ ਜਦੋਂ ਕਿ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਕ ਗੁਰਦੁਆਰੇ ਦੀ ਖੋਜ ਕਰਨ ਲਈ ਕੀਚ ਮਕਰਾਨ (ਬਲੋਚਿਸਤਾਨ) ਗਏ ਸਨ। ਸ੍ਰ: ਸਾਧੂ ਸਿੰਘ ਜੀ ਸਿਬੀ ਵਾਲਿਆਂ ਦੀ ਸਹਾਇਤਾ ਨਾਲ ਉਹ ਨਵਾਬ ਕਲਾਤ ਨੂੰ ਮਿਲੇ ਤੇ ਇਸ ਜੰਗ-ਨਾਮੇ ਦੀ ਇਕ ਨਕਲ ਪ੍ਰਾਪਤ ਕੀਤੀ। ਫਿਰ ਇਸ ਜੰਗ-ਨਾਮੇ ਦੀ ਇਕ ਨਕਲ ਸੰਤ ਜਵਾਲਾ ਸਿੰਘ ਜੀ ਪਟਿਆਲਾ ਵਾਲਿਆਂ ਨੇ ਕਰਵਾ ਕੇ ਆਪਣੀ ਲਾਇਬਰੇਰੀ ਵਿਚ ਰੱਖ ਲਈ ਸੀ।

ਇਹ ਜੰਗ-ਨਾਮਾ ਇਕ ਦੁਰਲੱਭ ਇਤਿਹਾਸਿਕ ਲਿਖਤ ਹੈ, ਜਿਸ ਨੂੰ ਪ੍ਰਾਪਤ ਕਰਨ ਦਾ ਸਿਹਰਾ ਸ੍ਰ: ਕਰਮ ਸਿੰਘ ਜੀ ਦੇ ਸਿਰ ਬੱਝਦਾ ਹੈ। ਖੁਸ਼ੀ ਦੀ ਗੱਲ ਹੈ ਕਿ ਹੁਣ ਸਰਦਾਰ ਗੰਡਾ ਸਿੰਘ ਜੀ ਨੇ ਇਸ ਨੂੰ ਅੰਗਰੇਜ਼ੀ ਸੰਖੇਪ ਉਲਥੇ ਸਹਿਤ ਪ੍ਰਕਾਸ਼ਤ ਕਰਵਾ ਦਿੱਤਾ ਹੈ, ਪਰ ਸਰਦਾਰ ਕਰਮ ਸਿੰਘ ਜੀ ਨੇ ਇਸ ਦੇ

---

*ਨਵੀਂ ਤਰਤੀਬ ਅਨੁਸਾਰ ਇਹ ਭਾਗ ਤੀਜੇ ਨਾਲ ਸੰਬੰਧਿਤ ਹੈ।

ਆਧਾਰ ਉੱਤੇ ਜੋ ਮਹਾਨਤਾ ਭਰੇ ਇਤਿਹਾਸਕ ਲੇਖ ਲਿਖੇ ਹਨ, ਉਹ ਇੱਥੇ ਦਰਜ ਕੀਤੇ ਗਏ ਹਨ।

ਸਰਦਾਰ ਕਰਮ ਸਿੰਘ ਜੀ ਦੇ ਖੋਜੀ ਜੀਵਨ ਅਤੇ ਉਹਨਾਂ ਦੇ ਇਤਿਹਾਸਕ ਲੇਖਾਂ ਦਾ ਇਹ ਸੰਗ੍ਰਹਿ ਇਕ ਬਹੁ-ਮੁੱਲਾ ਇਤਿਹਾਸਕ ਖਜ਼ਾਨਾ ਹੈ। ਮੈਂ ਆਸ ਰੱਖਦਾ ਹਾਂ ਕਿ ਇਸ ਨੂੰ ਪੜ੍ਹ ਕੇ ਨਾ ਕੇਵਲ ਇਤਿਹਾਸ ਖੋਜੀ ਲਾਭ ਉਠਾਉਣਗੇ ਤੇ ਸਿੱਖ-ਇਤਿਹਾਸ ਨੂੰ ਲਿਖਣ ਸਮੇਂ ਇਸ ਤੋਂ ਸਹਾਇਤਾ ਪ੍ਰਾਪਤ ਕਰਨਗੇ; ਬਲਕਿ ਕਈ ਨੌਜਵਾਨ ਇਤਿਹਾਸ ਪ੍ਰੇਮੀ ਇਸ ਪੁਸਤਕ ਤੋਂ ਬੜਾ ਉਤਸ਼ਾਹ ਵੀ ਪ੍ਰਾਪਤ ਕਰਨਗੇ ਅਤੇ ਇਤਿਹਾਸ-ਖੋਜ ਦੇ ਮੈਦਾਨ ਵਿਚ ਸ੍ਰ: ਕਰਮ ਸਿੰਘ ਵਾਂਗੂੰ ਨਿੱਤਰ ਕੇ, ਉਨ੍ਹਾਂ ਦੇ ਛੋਹੇ ਹੋਏ ਕਾਰਜ ਨੂੰ ਸਿਰੇ ਚੜ੍ਹਾ ਕੇ ਵਿਖਾਉਣਗੇ।

ਇਤਿਹਾਸ ਖੋਜੀਆਂ ਦਾ ਪ੍ਰੇਮੀ

**ਹੀਰਾ ਸਿੰਘ 'ਦਰਦ'**

**੧੦ ਜਨਵਰੀ, ੧੯੬੦**
**੧੯-ਏ, ਮਾਡਲ ਹਾਊਸ ਕਲੋਨੀ,**
**ਜਲੰਧਰ**

# ਸ੍ਰ: ਕਰਮ ਸਿੰਘ ਜੀ ਦਾ ਜੀਵਨ

ਸਰਦਾਰ ਕਰਮ ਸਿੰਘ ਜੀ 'ਹਿਸਟੋਰੀਅਨ' ਦੀਆਂ ਬਹੁ-ਮੁੱਲੀਆਂ ਲਿਖਤਾਂ ਦਾ ਸੰਗ੍ਰਹਿ ਇਤਿਹਾਸਕ ਲੇਖ, ਸਿੱਖ ਦਰਬਾਰ ਦੇ ਰੋਜ਼ਨਾਮਚੇ ਤੇ ਚਿੱਠੀਆਂ, ਬਿਰਧਾਂ ਦੇ ਬਿਆਨ ਆਦਿ ਪਾਠਕਾਂ ਦੇ ਪੇਸ਼ ਕਰਨ ਤੋਂ ਪਹਿਲਾਂ ਉਹਨਾਂ ਦੇ ਸਿਖਿਆਦਾਇਕ ਤੇ ਖੋਜੀ ਜੀਵਨ ਉੱਤੇ ਚਾਨਣਾ ਪਾਉਣਾ ਜ਼ਰੂਰੀ ਮਾਲੂਮ ਹੁੰਦਾ ਹੈ।

ਅਪ ਦਾ ਜੀਵਨ ਪੜ੍ਹਨ ਤੋਂ ਸਭ ਤੋਂ ਪਹਿਲੀ ਗੱਲ ਇਹ ਸਿੱਧ ਹੁੰਦੀ ਹੈ ਕਿ ਸਿੱਖਾਂ ਵਿਚ ਆਪ ਪਹਿਲੇ ਇਤਿਹਾਸਕਾਰ ਹੋਏ ਹਨ, ਜਿਨ੍ਹਾਂ ਨੇ ਨਰੋਲ ਇਤਿਹਾਸਕ ਲਗਨ ਨਾਲ ਇਤਿਹਾਸਕ ਕਾਰਜ ਨੂੰ ਛੋਹਿਆ ਹੈ ਤੇ ਵਿਗਿਆਨਕ ਢੰਗ ਨਾਲ ਖੋਜ ਕਰਨ ਤੇ ਇਤਿਹਾਸ ਲਿਖਣ ਦੀ ਬੁਨਿਆਦ ਰੱਖੀ ਹੈ। ਪ੍ਰਿੰ: ਜੋਧ ਸਿੰਘ ਜੀ ਐਮ. ਏ. ਲਿਖਦੇ ਹਨ-

*"ਮੈਨੂੰ ਇਹ ਕਹਿਣੋਂ ਸੰਗ ਨਹੀਂ ਕਿ ਉਹ (ਕਰਮ ਸਿੰਘ ਜੀ) ਸਿੱਖਾਂ ਦੇ ਪਹਿਲੇ ਇਤਿਹਾਸਕਾਰ ਸਨ। ਭਾਈ ਸੰਤੋਖ ਸਿੰਘ ਦਾ ਸੂਰਜ ਪ੍ਰਕਾਸ਼, ਭਾਈ ਰਤਨ ਸਿੰਘ ਜੀ ਦਾ ਪੰਥ ਪ੍ਰਕਾਸ਼, ਭਾਈ ਸੁੱਖਾ ਸਿੰਘ ਦਾ ਗੁਰ-ਬਿਲਾਸ ਤੇ ਭਾਈ ਗਿਆਨ ਸਿੰਘ ਜੀ ਦੀ ਖਾਲਸਾ ਤਵਾਰੀਖ ਆਦਿ ਸਾਰੇ ਹੀ ਵਡ-ਮੁੱਲੇ ਗ੍ਰੰਥ ਹਨ ਪਰ ਉਹ ਨਵੀਂ ਇਤਿਹਾਸ ਦੀ ਕਸਵੱਟੀ ਪੁਰ ਨਹੀਂ ਟਿਕ ਸਕਦੇ। ਉਹਨਾਂ ਵਿਚ ਅਸਲੀ ਇਤਿਹਾਸ ਗੁਰੂ-ਭਗਤੀ, ਕਵਿਤਾ ਦੇ ਚਮਤਕਾਰੇ ਤੇ ਲੇਖਕਾਂ ਦੇ ਆਪਣੇ ਵਹਿਮ ਰਲਗਡ ਹੋਏ ਹੋਏ ਹਨ, ਪਰ ਸ੍ਰ: ਕਰਮ ਸਿੰਘ ਜੀ ਨੇ ਜੋ ਇਤਿਹਾਸਕ ਪੁਸਤਕਾਂ ਤੇ ਲੇਖ ਲਿਖੇ ਹਨ ਅਤੇ ਜਿਸ ਤਰ੍ਹਾਂ ਮਿਹਨਤ ਨਾਲ ਇਤਿਹਾਸਕ ਖੋਜ ਕੀਤੀ ਹੈ ਉਹ ਸਾਨੂੰ ਨਵੇਂ ਵਿਗਿਆਨਕ ਢੰਗ ਨਾਲ ਇਤਿਹਾਸ ਲਿਖਣ ਦਾ ਰਾਹ ਦੱਸਦੀ ਹੈ।"*

ਇਸ ਗੱਲ ਦੀ ਪ੍ਰੋੜ੍ਹਤਾ ਪ੍ਰਿੰ: ਤੇਜਾ ਸਿੰਘ ਜੀ ਇਨ੍ਹਾਂ ਸ਼ਬਦਾਂ ਨਾਲ ਕਰਦੇ ਹਨ-

*"ਸਰਦਾਰ ਕਰਮ ਸਿੰਘ ਜੀ ਸਿੱਖਾਂ ਦੇ ਪਹਿਲੇ ਇਤਿਹਾਸਕਾਰ ਹੋਏ ਹਨ, ਜਿਨ੍ਹਾਂ ਨੇ ਸਿੱਖ ਇਤਿਹਾਸ ਨੂੰ ਇਤਿਹਾਸ ਦੀ ਸ਼ਕਲ ਵਿਚ ਲਿਖਣ*

 

*ਦਾ ਜਤਨ ਕੀਤਾ ਹੈ। ਜਿਤਨੀ ਖੋਜ, ਜਿਤਨੀ ਮਿਹਨਤ ਇਨ੍ਹਾਂ ਕੀਤੀ ਹੈ, ਅੱਗੇ ਕਿਸੇ (ਸਿੱਖ) ਨੇ ਨਹੀਂ ਕੀਤੀ। ਇਨ੍ਹਾਂ ਤਾਂ ਆਪਣੀ ਸਾਰੀ ਜ਼ਿੰਦਗੀ ਹੀ ਇਸ ਕੰਮ ਦੇ ਅਰਪਣ ਕਰ ਦਿੱਤੀ ਸੀ।*[1]

ਇਸ ਤੋਂ ਬਿਨਾਂ ਆਪ ਦਾ ਜੀਵਨ ਪੜ੍ਹ ਕੇ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਆਪ ਨੂੰ ਇਤਿਹਾਸ ਲਈ ਇਸ਼ਕ ਵਰਗੀ ਲਟਕ ਲੱਗ ਗਈ ਸੀ। ਆਪ ਨੇ ਇਤਿਹਾਸਕ ਖੋਜ ਕਰਨ ਤੇ ਮਸਾਲਾ ਇਕੱਤਰ ਕਰਨ ਲਈ ਦੁੱਖ-ਸੁਖ ਵਲੋਂ ਬੇ-ਪ੍ਰਵਾਹ ਹੋ ਕੇ ਆਸ਼ਕਾਂ ਵਾਂਗ ਹੀ ਜਾਨ ਦੀ ਬਾਜ਼ੀ ਲਾ ਦਿੱਤੀ ਸੀ। ਫਿਰ ਆਪ ਸੱਚੇ ਇਤਿਹਾਸਕਾਰ ਵਾਂਗ ਦਲੇਰੀ ਤੇ ਨਿਡਰਤਾ ਨਾਲ ਸਚਾਈ ਨੂੰ ਪ੍ਰਗਟ ਕਰ ਦੇਂਦੇ ਸਨ। ਆਪ ਵਡਿਆਈ, ਬਦਨਾਮੀ ਜਾਂ ਆਰਥਕ ਲਾਭ ਜਾਂ ਹਾਨੀ ਦੀ ਵੀ ਕੋਈ ਪ੍ਰਵਾਹ ਨਹੀਂ ਕਰਦੇ ਸਨ। ਇਸੇ ਕਰ ਕੇ ਆਪ ਨੂੰ ਆਪਣੇ ਜੀਵਨ ਵਿਚ ਬੜੀਆਂ ਔਕੜਾਂ ਤੇ ਕਠਨਾਈਆਂ ਦਾ ਸਾਹਮਣਾ ਕਰਨਾ ਪਿਆ ਅਤੇ ਭਾਵੇਂ ਉਸ ਸਮੇਂ ਇਸ ਮਹਾਨ ਕਾਰਜ ਲਈ ਪੂਰੀਆਂ ਸਹੂਲਤਾਂ ਪ੍ਰਾਪਤ ਨਾ ਹੋਣ ਕਰ ਕੇ ਆਪ ਬਹੁਤ ਥੋੜ੍ਹਾ ਲਿਖ ਸਕੇ ਹਨ ਅਤੇ ਆਪ ਦੀਆਂ ਆਸਾਂ ਤੇ ਉਮੰਗਾਂ ਅਧੂਰੀਆਂ ਰਹਿ ਗਈਆਂ ਹਨ, ਪਰ ਆਪ ਪੰਜਾਬੀ ਵਿਚ ਨਵੇਂ ਵਿਗਿਆਨਕ ਢੰਗ ਨਾਲ ਇਤਿਹਾਸਕ ਲਿਖਣ ਦੀ ਇਕ ਸ਼ਾਨਦਾਰ ਲੀਹ ਪਾ ਗਏ ਹਨ।

ਸ੍ਰ: ਕਰਮ ਸਿੰਘ ਨਾਲ ਮੇਰੀ ਪਹਿਲੀ ਜਾਣ-ਪਛਾਣ ਉਨ੍ਹਾਂ ਦੀ ਪਹਿਲੀ ਰਚਿਤ ਪੁਸਤਕ 'ਬੰਦਾ ਬਹਾਦਰ' ਦੁਆਰਾ ਹੋਈ। ਇਹ ਸ਼ਾਇਦ ੧੯੧੪-੧੫ ਦੀ ਗੱਲ ਹੈ। ਮੈਂ ਚੱਕ ਨੰਬਰ ੭੩ ਝਬਾਲ ਭਕਨਾ (ਲਾਇਲਪੁਰ) ਵਿਚ ਪ੍ਰਾਇਮਰੀ ਸਕੂਲ ਦਾ ਮੁੱਖ ਅਧਿਆਪਕ ਸਾਂ। ਬੰਦਾ ਬਹਾਦਰ ਪੜ੍ਹ ਕੇ ਮੈਂ ਬੜੀ ਹੀ ਖ਼ੁਸ਼ੀ ਮਹਿਸੂਸ ਕੀਤੀ, ਕਿਉਂਕਿ ਪੰਜਾਬੀ ਵਿਚ ਆਪਣੀ ਕਿਸਮ ਦੀ ਇਹ ਪਹਿਲੀ ਇਤਿਹਾਸ ਮੁਤਾਬਕ ਸੀ, ਜੋ ਕਰਾਮਾਤਾਂ ਤੇ ਵਹਿਮਾਂ, ਭਰਮਾਂ ਤੋਂ ਸਾਫ ਅਤੇ ਇਤਿਹਾਸਕ ਅਸੂਲਾਂ ਦੀ ਖੋਜ ਪੁਸਤਕ ਲਿਖੀ ਗਈ ਸੀ। ਮੈਂ ਉਦੋਂ ਹੀ ਮਹਿਸੂਸ ਕਰਦਾ ਹੁੰਦਾ ਸਾਂ ਕਿ ਵਿਗਿਆਨਕ ਢੰਗ ਨਾਲ ਲਿਖਿਆ ਹੋਇਆ ਪੁਰਾਤਨ ਬਜ਼ੁਰਗਾਂ ਦਾ ਇਤਿਹਾਸ ਹੀ ਕੌਮਾਂ ਲਈ ਚਾਨਣ ਮੁਨਾਰਾ ਬਣ ਸਕਦਾ ਹੈ ਅਤੇ ਜੀਵਨ-ਘੋਲ ਵਿਚ ਅੱਗੇ ਵਧਣ ਦਾ ਰਾਹ ਦੱਸ ਸਕਦਾ ਹੈ। ਇਸ ਤੋਂ ਮਗਰੋਂ ਆਪ ਦੀ ਰਚਿਤ ਪੁਸਤਕ 'ਕੱਤਕ ਕਿ ਵੈਸਾਖ' ਮਿਲੀ, ਜਿਸ ਨੇ ਹੋਰ ਕਈ ਭਰਮ-ਭੁਲੇਖੇ ਦੂਰ ਕਰ ਦਿੱਤੇ ਤੇ ਆਪ ਦੇ ਮਿਲਣ ਦੀ ਮੇਰੇ ਦਿਲ ਵਿਚ ਤੀਬਰ ਖਾਹਸ਼ ਪੈਦਾ ਹੋ ਗਈ, ਪਰ ਲੰਮੀਆਂ ਉਡੀਕਾਂ ਮਗਰੋਂ ਆਪ ਦੇ ਦਰਸ਼ਨ ਮੈਨੂੰ ੧੯੨੫ ਵਿਚ ਅੰਮ੍ਰਿਤਸਰ ਜਾ ਕੇ ਹੋਏ ਜਦੋਂ ਕਿ ਮੈਂ 'ਫੁਲਵਾੜੀ' ਜਾਰੀ ਕਰ ਕੇ ਹਾਲ ਬਾਜ਼ਾਰ ਵਿਚ ਆਪਣੀ ਰਿਹਾਇਸ਼ ਕਰ ਲਈ ਸੀ। ੧੯੨੬ ਤੋਂ ਆਪ ਨੇ ਬਾਕਾਇਦਾ 'ਫੁਲਵਾੜੀ'

*੧ ਰਸਾਲਾ ਫੁਲਵਾੜੀ, ਨਵੰਬਰ ੧੯੩੦ ਈ:।*

ਵਿਚ ਲੇਖ ਭੇਜਣੇ ਆਰੰਭ ਦਿੱਤੇ ਅਤੇ ਮੇਰੇ ਨਾਲ ਆਪ ਦਾ ਸਨੇਹ ਦਿਨੋਂ ਦਿਨ ਵਧਦਾ ਤੇ ਡੂੰਘਾ ਹੁੰਦਾ ਗਿਆ। ਜਨਵਰੀ ੧੯੩੦ ਵਿਚ ਆਪ ਨੇ ਦਸ ਕੁ ਦਿਨ ਮੇਰੇ ਪਾਸ ਠਹਿਰ ਕੇ ਮਹਾਨ 'ਇਤਿਹਾਸ ਨੰਬਰ' ਸੰਪਾਦਨ ਕੀਤਾ। ਫਿਰ ਮੇਰੀ ਪ੍ਰੇਰਨਾ ਨਾਲ ਉਤਸ਼ਾਹਤ ਹੋ ਕੇ ਇਸੇ ਵਰ੍ਹੇ 'ਸਿੱਖ ਇਤਿਹਾਸ ਸੁਸਾਇਟੀ' ਅਸਥਾਪਨ ਕੀਤੀ ਤੇ ਆਪਣਾ ਜੀਵਨ ਇਤਿਹਾਸ-ਖੋਜ ਲਈ ਅਰਪਨ ਕਰਨ ਦਾ ਭਰੋਸਾ ਦਿੱਤਾ। ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰਬੰਧਕਾਂ ਨੇ ਆਪ ਨੂੰ ਇਤਿਹਾਸ ਖੋਜ ਦੇ ਕਾਰਜ ਲਈ ਕਾਲਜ ਵਿਚ ਲੈਣ ਦਾ ਵੀ ਫੈਸਲਾ ਕੀਤਾ, ਪਰ 'ਮਨ ਕੀ ਮਨ ਹੀ ਮਾਹਿ ਰਹੀ' ਅਚਨਚੇਤ ਹੀ ਬੀਮਾਰ ਪੈ ਜਾਣ ਕਰ ਕੇ ਆਪ ੧੦ ਸਤੰਬਰ ੧੯੩੦ ਨੂੰ ਅਕਾਲ ਚਲਾਣਾ ਕਰ ਗਏ। ਆਪ ਦਾ ਸੰਖੇਪ ਜੀਵਨ ਇਸ ਪ੍ਰਕਾਰ ਹੈ :

ਮਾਈ ਭਾਗੋ ਦੇ ਵਰੋਸਾਏ ਹੋਏ ਇਤਿਹਾਸ ਵਿਚ ਪ੍ਰਸਿੱਧ ਮਾਝੇ ਦੇ ਪਿੰਡ ਝਬਾਲ ਵਿਚ ਮਾਰਚ (੯ ਚੇਤ) ਸੰ: ੧੮੮੪ ਈ: ਵਿਚ ਆਪ ਦਾ ਜਨਮ ਹੋਇਆ। ਭਾਈ ਗੁਰਦਾਸ ਜੀ ਨੇ ਆਪਣੇ ਸਮੇਂ ਦੇ ਪ੍ਰਸਿੱਧ ਸਿੱਖਾਂ ਦਾ ਜ਼ਿਕਰ ਕਰਦਿਆਂ ਹੋਇਆਂ ਜਿਸ ਬਾਬਾ ਲੰਗਾਹ ਬਾਰੇ ਇਸ ਤਰ੍ਹਾਂ ਲਿਖਿਆ ਹੈ :

*"ਪਟੀ ਅੰਦਰ ਚੌਧਰੀ ਵਿਲੌ ਲਾਲ ਲੰਗਾਹ ਸੁਹੰਦਾ।"*

ਉਹ ਬਾਬਾ ਲੰਗਾਹ ਖਾਨਦਾਨ ਵਿਚੋਂ ਆਪ ਸਰਦਾਰ ਝੰਡਾ ਸਿੰਘ ਜੀ ਦੇ ਸਪੁੱਤ੍ਰ ਤੇ ਸਰਦਾਰ ਹਕੀਕਤ ਸਿੰਘ ਦੇ ਪੋਤੇ ਸਨ। ਆਪ ਦੇ ਪਿਤਾ ਸਰਦਾਰ ਝੰਡਾ ਸਿੰਘ ਜੀ ਅੰਗਰੇਜ਼ੀ ਫੌਜ ਵਿਚ ਨੌਕਰੀ ਕਰ ਕੇ ਪੈਨਸ਼ਨ ਪ੍ਰਾਪਤ ਕਰ ਕੇ ਆਏ ਸਨ ਤੇ ਚੱਕ ਨੰਬਰ ੨੯ ਜਨੂਬੀ (ਸਰਗੋਧਾ) ਵਿਚ ਆਪ ਨੂੰ ਦੋ ਮੁਰੱਬੇ ਮਿਲੇ ਹੋਏ ਸਨ।

ਬਚਪਨ ਤੋਂ ਹੀ ਆਪ ਦਾ ਸੁਭਾਅ ਬੜਾ ਖੋਜੀ ਸੀ। ਬਜ਼ੁਰਗਾਂ ਤੋਂ ਪ੍ਰਸ਼ਨ ਕਰਕੇ ਬੜੀਆਂ ਗੱਲਾਂ ਪੁੱਛਿਆ ਕਰਦੇ ਸਨ। ਕਹਿੰਦੇ ਸਨ ਕਿ ਸੰਤ ਅਤਰ ਸਿੰਘ ਜੀ ਤੋਂ ਜਦੋਂ ਆਪ ਨੇ ਅੰਮ੍ਰਿਤ ਛਕਿਆ ਤਾਂ ਆਪ ਦੀਆਂ ਗੱਲਾਂ ਸੁਣ ਕੇ ਸੰਤ ਜੀ ਨੇ ਕਿਹਾ ਕਿ 'ਕਰਮ ਸਿੰਘ ਤਾਂ ਫਲਾਸਫਰ ਹੈ।'

ਪੰਜ-ਛੇ ਵਰ੍ਹੇ ਦੀ ਉਮਰ ਵਿਚ ਬੜੇ ਚਾਉ ਨਾਲ ਆਪ ਵਿਦਿਆ ਪ੍ਰਾਪਤੀ ਵਿਚ ਜੁਟ ਪਏ। ਪ੍ਰਾਇਮਰੀ ਝਬਾਲ ਵਿਚ ਪਾਸ ਕੀਤੀ। ਮਿਡਲ ਖਾਲਸਾ ਕਾਲਜ ਸਕੂਲ ਅੰਮ੍ਰਿਤਸਰ ਵਿਚ, ਦਸਵੀਂ ਫਿਰ ਤਰਨ ਤਾਰਨ ਵਿਚ ਜਾ ਕੇ ਪਾਸ ਕੀਤੀ। ਫਿਰ ੧੯੦੨ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਐਫ.ਐਸ.ਸੀ. ਕਲਾਸ ਵਿਚ ਦਾਖਲ ਹੋ ਗਏ। ਕਾਲਜ ਵਿਚ ਮਜ਼ਮੂਨ ਤਾਂ ਆਪ ਨੇ ਆਪਣੇ ਲਈ ਸਾਇੰਸ ਚੁਣਿਆ, ਪਰ ਕਾਲਜ ਵਿਚ ਹੀ ਆਪ ਨੂੰ ਇਤਿਹਾਸਕ ਪੁਸਤਕਾਂ ਪੜ੍ਹਨ ਦਾ ਸ਼ੌਂਕ ਲੱਗ ਗਿਆ।

ਇਹ ਸਮਾਂ ਸਿੰਘ ਸਭਾ ਲਹਿਰ ਦੇ ਉਭਾਰ ਦਾ ਸਮਾਂ ਸੀ। ਨੌਜਵਾਨ ਸਿੱਖਾਂ ਵਿਚ ਧਰਮ ਤੇ ਸਿੱਖ-ਇਤਿਹਾਸ ਦਾ ਪ੍ਰੇਮ ਹੁਲਾਰੇ ਮਾਰ ਰਿਹਾ ਸੀ। ਇਹਨਾਂ ਹੀ

ਦਿਨਾਂ ਵਿਚ ਖਾਲਸਾ ਕਾਲਜ ਵਿਚ ਪ੍ਰੋਫੈਸਰ ਜੋਧ ਸਿੰਘ, ਮਾਸਟਰ ਤਾਰਾ ਸਿੰਘ, ਸਰਦਾਰ ਮਾਨ ਸਿੰਘ, ਅਮਰ ਸਿੰਘ ਵਾਸੂ, ਮਾਸਟਰ ਈਸ਼ਰ ਸਿੰਘ ਆਦਿ ਸੱਜਣ ਵੀ ਪੜ੍ਹਦੇ ਸਨ ਜੋ ਮਗਰੋਂ ਪੰਥਕ ਸੇਵਾ ਦੇ ਕਈ ਕਾਰਜ ਖੇਤਰਾਂ ਵਿਚ ਪ੍ਰਸਿੱਧ ਹੋਏ। ਕਾਲਜ ਦੇ ਨੌਜਵਾਨ ਸਿੱਖ ਵਿਦਿਆਰਥੀਆਂ ਵਿਚ ਨਵੀਂ ਜਾਗ੍ਰਤੀ ਆ ਰਹੀ ਸੀ ਤੇ ਉਹ ਪੰਥਕ ਖੇਤਰ ਵਿਚ ਕੁਝ ਕਰਕੇ ਵਿਖਾਉਣ ਦੀਆਂ ਵਿਚਾਰਾਂ ਕਰਦੇ ਰਹਿੰਦੇ ਸਨ।

ਸ੍ਰ: ਅਮਰ ਸਿੰਘ ਵਾਸੂ, ਮਾ: ਈਸ਼ਰ ਸਿੰਘ ਢੋਟੀਆਂ, ਤਰਨ ਤਾਰਨ ਤੇ ਸ੍ਰ: ਗੁਰਮੁਖ ਸਿੰਘ ਢੋਟੀਆਂ ਆਪ ਦੇ ਖਾਸ ਜੋਟੀਦਾਰ ਸਨ। ਇਹ ਚਾਰੇ ਮਿੱਤਰ ਭਰਾਵਾਂ ਵਾਂਗ ਇਕੱਠੇ ਰਹਿੰਦੇ ਬਹਿੰਦੇ, ਪੰਥਕ ਹਾਲਤ ਉੱਤੇ ਵਿਚਾਰਾਂ ਕਰਦੇ ਰਹਿੰਦੇ ਤੇ ਕੋਈ ਮਹਾਨ ਪੰਥਕ ਕਾਰਜ ਕਰ ਕੇ ਵਿਖਾਉਣ ਲਈ ਸੋਚਦੇ ਰਹਿੰਦੇ ਸਨ। ਇਕ ਦਿਨ ਇਨ੍ਹਾਂ ਚੌਹਾਂ ਮਿੱਤਰਾਂ ਨੇ ਬੈਠ ਕੇ ਸਲਾਹ ਕੀਤੀ ਤੇ ਆਪੋ ਆਪਣੇ ਲਈ ਵੱਖ-ਵੱਖ ਕੰਮ ਚੁਣ ਕੇ, ਮਿਥ ਕੇ ਪ੍ਰਣ ਕੀਤੇ ਕਿ ਅਸੀਂ ਇਨ੍ਹਾਂ ਕਾਰਜਾਂ ਨੂੰ ਸਿਰੇ ਚਾੜ੍ਹਨ ਲਈ ਆਪਣੇ ਜੀਵਨ ਅਰਪਨ ਕਰਾਂਗੇ।

ਸ੍ਰ: ਕਰਮ ਸਿੰਘ ਨੇ ਕਿਹਾ-"ਮੈਂ ਸਿੱਖ-ਇਤਿਹਾਸ ਦੀ ਵਿਗਿਆਨਕ ਢੰਗ ਨਾਲ ਖੋਜ ਕਰਾਂਗਾ ਤੇ ਸਿੱਖ-ਇਤਿਹਾਸ ਲਿਖਾਂਗਾ, ਕਿਉਂਕਿ ਸਹੀ ਇਤਿਹਾਸ ਤੋਂ ਬਗੈਰ ਕੌਮਾਂ ਨਾ ਜ਼ਿੰਦਾ ਰਹਿ ਸਕਦੀਆਂ ਹਨ ਤੇ ਨਾ ਅੱਗੇ ਵਧ ਸਕਦੀਆਂ ਹਨ।"

ਮਾ: ਈਸ਼ਰ ਸਿੰਘ ਜੀ ਨੇ ਕਿਹਾ- "ਮੈਂ ਧਾਰਮਕ ਗ੍ਰੰਥਾਂ ਤੇ ਸਿਧਾਂਤਾਂ ਦਾ ਅਧਿਐਨ ਕਰਾਂਗਾ ਤੇ ਧਾਰਮਿਕ ਵਿਦਿਆਲਾ ਅਸਥਾਪਨ ਕਰ ਕੇ ਸਿੱਖ ਨੌਜਵਾਨਾਂ ਨੂੰ ਸਿੱਖ ਧਰਮ ਦੀ ਸਿੱਖਿਆ ਦੇ ਕੇ ਸੱਚੇ ਧਰਮੀ ਬਨਾਉਣ ਲਈ ਆਪਣਾ ਜੀਵਨ ਲਾਵਾਂਗਾ।"

ਸ੍ਰ: ਅਮਰ ਸਿੰਘ ਵਾਸੂ ਨੇ ਕਿਹਾ-"ਮੈਂ ਅਖਬਾਰ ਨਵੀਸ ਤੇ ਲੇਖਕ ਬਣਾਂਗਾ ਅਤੇ ਸੰਪਾਦਕ ਤੇ ਸਾਹਿਤਕਾਰ ਬਣਨ ਲਈ ਵੱਧ ਤੋਂ ਵੱਧ ਸਿੱਖਿਆ ਪ੍ਰਾਪਤ ਕਰ ਕੇ ਪੰਜਾਬੀ ਦੀ ਤੇ ਪੰਥ ਦੀ ਸੇਵਾ ਕਰਾਂਗਾ।"

ਸਰਦਾਰ ਗੁਰਮੁਖ ਸਿੰਘ ਨੇ ਕਿਹਾ-"ਮੈਂ ਉੱਚ ਵਿੱਦਿਆ ਪ੍ਰਾਪਤ ਕਰ ਕੇ ਪਹਿਲਾਂ ਪ੍ਰੋਫੈਸਰ ਤੇ ਫਿਰ ਕਿਸੇ ਕਾਲਜ ਦਾ ਪ੍ਰਿੰਸੀਪਲ ਬਣ ਕੇ ਵਿਦਿਆ ਨੂੰ ਉੱਨਤ ਲੀਹਾਂ 'ਤੇ ਚਲਾਵਾਂਗਾ ਤੇ ਵਿਦਿਆ ਦਾ ਚਾਨਣ ਫੈਲਾ ਕੇ ਪੰਥ ਦੀ ਸੇਵਾ ਕਰਾਂਗਾ।"

ਇਹਨਾਂ ਚੌਹਾਂ ਨੇ ਆਪਣੇ ਪ੍ਰਣ-ਪੱਤਰ ਲਿਖ ਕੇ ਭਾਈ ਵੀਰ ਸਿੰਘ ਜੀ ਨੂੰ ਦੇ ਦਿੱਤੇ ਸਨ।

ਚਾਰੇ ਮਿੱਤਰ ਇਹ ਫੈਸਲਾ ਕਰ ਕੇ ਆਪੋ ਆਪਣੇ ਆਸ਼ੇ ਮੁਤਾਬਕ ਮੁਤਾਲਿਆ ਕਰਨ ਵਿਚ ਜੁੱਟ ਪਏ। ਕਰਮ ਸਿੰਘ ਹੁਣ ਦਿਨ ਰਾਤ ੨੦-੨੦ ਘੰਟੇ ਪੜ੍ਹਦਾ

ਰਹਿੰਦਾ। ਆਪ ਨੇ ਫਾਰਸੀ ਤੇ ਹਿੰਦੀ ਵੀ ਚੰਗੀ ਤਰ੍ਹਾਂ ਪੜ੍ਹ ਲਈ। ਲਗਾਤਾਰ ਪੜ੍ਹਾਈ ਵਿਚ ਜੁਟੇ ਰਹਿਣ ਕਰ ਕੇ ਥੋੜ੍ਹੇ ਚਿਰ ਵਿਚ ਹੀ ਆਪ ਨੇ ਬੀ.ਏ. ਤੋਂ ਵੀ ਚੰਗੀ ਅੰਗਰੇਜ਼ੀ ਪੜ੍ਹਨੀ, ਲਿਖਣੀ ਸਿੱਖ ਲਈ। ਹੁਣ ਕਾਲਜ ਵਿਚ ਆਪ ਵਧੇਰੇ ਇਤਿਹਾਸਕ ਪੁਸਤਕਾਂ ਹੀ ਪੜ੍ਹਦੇ ਰਹਿੰਦੇ ਸਨ। ਇਤਿਹਾਸਕ ਪੁਸਤਕਾਂ ਪੜ੍ਹਨ ਦਾ ਸ਼ੌਂਕ ਸਹਿਜੇ-ਸਹਿਜੇ ਇਤਿਹਾਸਕ ਇਸ਼ਕ ਵਿਚ ਬਦਲ ਗਿਆ।

੧੯੦੫ ਦਾ ਵਰ੍ਹਾ ਬੀਤ ਰਿਹਾ ਸੀ। ਫੋਰਥ ਈਅਰ ਦੇ ਇਮਤਿਹਾਨ ਵਿਚ ਤਿੰਨ ਚਾਰ ਮਹੀਨੇ ਰਹਿੰਦੇ ਸਨ। ਆਪ ਇਕ ਦਿਨ ਆਪਣੇ ਮਿੱਤਰਾਂ ਨੂੰ ਕਹਿਣ ਲੱਗੇ-"ਭਰਾਵੋ! ਮੈਂ ਤਾਂ ਹੁਣ ਪੜ੍ਹ ਨਹੀਂ ਸਕਦਾ, ਮੇਰਾ ਹਿਰਦਾ ਸਿੱਖ-ਇਤਿਹਾਸ ਦੀ ਖੋਜ ਲਈ ਅਤੇ ਖਿੰਡਿਆ-ਪੁੰਡਿਆ ਮਸਾਲਾ ਇਕੱਤਰ ਕਰਨ ਲਈ ਬੇ-ਚੈਨ ਹੋ ਉਠਿਆ ਹੈ। ਖਾਸ ਕਰ ਕੇ ਜਦ ਮੈਂ ਵੇਖਦਾ ਹਾਂ ਕਿ ਸਿੱਖ ਰਾਜ ਸਮੇਂ ਦੇ ਅੱਸੀ-ਅੱਸੀ, ਨੱਬੇ-ਨੱਬੇ ਸਾਲ ਦੇ ਬਿਰਧ ਬਾਬੇ ਜਿਹਨਾਂ ਨੇ ਸਿੱਖ ਰਾਜ ਦੀਆਂ ਚੜ੍ਹਦੀਆਂ ਤੇ ਢਹਿੰਦੀਆਂ ਕਲਾਂ ਅੱਖੀਂ ਵੇਖੀਆਂ ਜਾ ਸੁਣੀਆਂ ਹਨ, ਅੰਗਰੇਜ਼ਾਂ ਨਾਲ ਯੁੱਧਾਂ ਜੰਗਾਂ ਵਿਚ ਆਪ ਹਿੱਸਾ ਲਿਆ ਹੈ, ਉਹ ਇਕ-ਇਕ ਕਰ ਕੇ ਅੱਖਾਂ ਮੀਟਦੇ ਜਾ ਰਹੇ ਹਨ। ਜਦੋਂ ਮੈਂ ਕਿਸੇ ਇਕ ਬਿਰਧ ਬਾਬੇ ਦੇ ਮਰਨ ਦੀ ਖਬਰ ਸੁਣਦਾ ਹਾਂ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਕੁਝ ਬਹੁ-ਮੁੱਲੀ ਇਤਿਹਾਸਕ ਦੌਲਤ ਅਲੋਪ ਹੋ ਗਈ ਹੈ। ਸੋ ਮੈਂ ਉਹਨਾਂ ਨੂੰ ਮਿਲ ਕੇ ਉਨ੍ਹਾਂ ਦੇ ਬਿਆਨ ਲਿਖਣੇ ਅਤਿ ਜ਼ਰੂਰੀ ਸਮਝਦਾ ਹਾਂ।"

ਮਿੱਤਰਾਂ ਨੇ ਕਿਹਾ-"ਸਾਲਾਨਾ ਇਮਤਿਹਾਨ ਨੂੰ ਕੇਵਲ ਤਿੰਨ ਚਾਰ ਮਹੀਨੇ ਰਹਿੰਦੇ ਹਨ, ਇਮਤਿਹਾਨ ਦੇ ਲਵੋ ਫਿਰ ਚਲੇ ਜਾਣਾ।" ਪ੍ਰਿੰਸੀਪਲ ਸਾਹਿਬ ਤੇ ਹੋਰ ਪ੍ਰੋਫੈਸਰਾਂ ਨੇ ਵੀ ਸਮਝਾਇਆ ਤੇ ਰੋਕਿਆ ਕਿ ਇਮਤਿਹਾਨ ਵਿਚੇ ਛੱਡ ਕੇ ਜਾਣਾ ਸਿਆਣਪ ਨਹੀਂ, ਪਰ ਆਪ ਨਾ ਹੀ ਮੰਨੇ। ਕਹਿਣ ਲੱਗੇ, "ਜੇ ਇਨ੍ਹਾਂ ਚੌਹਾਂ ਮਹੀਨਿਆਂ ਵਿਚ ਕੁਝ ਬਿਰਧ ਬਾਬੇ ਵੀ ਅਕਾਲ ਚਲਾਣਾ ਕਰ ਜਾਣ ਜਿਨ੍ਹਾਂ ਦੇ ਹਿਰਦੇ ਵਿਚ ਬਹੁ-ਮੁੱਲਾ ਇਤਿਹਾਸਕ ਖ਼ਜ਼ਾਨਾ ਜਮ੍ਹਾਂ ਹੈ ਤਾਂ ਫਿਰ ਉਹ ਕਿਥੋਂ ਮਿਲੇਗਾ ? ਪੜ੍ਹਾਈ ਤਾਂ ਫਿਰ ਵੀ ਹੋ ਜਾਏਗੀ, ਪਰ ਇਹ ਬਿਰਧ ਬਾਬੇ ਫਿਰ ਕਿਤੋਂ ਨਹੀਂ ਮਿਲਣਗੇ ?" ਆਪ ਨੇ ਕਿਸੇ ਦੀ ਗੱਲ ਨਾ ਮੰਨੀ ਤੇ ਪਿੰਡ-ਪਿੰਡ ਜਾ ਕੇ ਬਿਰਧਾਂ ਦੇ ਬਿਆਨ ਲਿਖਣ ਲਈ ਕਮਰ-ਕੱਸੇ ਕਰ ਲਏ।

ਪਿਤਾ ਜੀ ਨੂੰ ਪਤਾ ਲੱਗਾ, ਉਨ੍ਹਾਂ ਨੇ ਖਰਚ ਭੇਜਣਾ ਬੰਦ ਕਰ ਦਿੱਤਾ ਤੇ ਲਿਖ ਦਿੱਤਾ ਕਿ ਜੇ ਪੜ੍ਹਾਈ ਵਿਚੇ ਛੱਡ ਕੇ ਜਾਓਗੇ ਤਾਂ ਘਰੋਂ ਕਿਸੇ ਮੱਦਦ ਦੀ ਆਸ ਨਾ ਰਖਣਾ ! ਉਸ ਸਮੇਂ ਇਤਿਹਾਸਕ ਖੋਜ ਦੀ ਕਦਰ ਕਿਸ ਨੂੰ ਸੀ? ਸਭ ਸਮਝਦੇ ਸਨ ਕਿ ਕਰਮ ਸਿੰਘ ਪਾਗਲ ਹੈ ਜੋ ਇਮਤਿਹਾਨ ਛੱਡ ਕੇ ਜਾ ਰਿਹਾ ਹੈ। ਕਿਸੇ ਸਭਾ ਸੁਸਾਇਟੀ ਵਲੋਂ ਕੋਈ ਮੱਦਦ ਨਾ ਮਿਲੀ। ਆਪ ਦੇ ਪਾਸ ਇਸ ਸਮੇਂ ਕੇਵਲ ਪੰਜ ਸੱਤ ਰੁਪਏ ਹੀ ਸਨ, ਪਰ ਆਪ ਦੇ ਹਿਰਦੇ ਵਿਚ ਇਤਿਹਾਸਕ ਇਸ਼ਕ ਦੀ ਅੱਗ ਨੇ

ਭਾਂਬੜ ਬਾਲੇ ਹੋਏ ਸਨ। ਹੁਣ ਤਾਂ ਇਹੋ ਜਿਹੀ ਗੱਲ ਬਣੀ ਹੋਈ ਦਿਸਦੀ ਸੀ :

*"ਵਹਿਣ ਪਏ ਦਰਿਆਵਾਂ ਦੇ ਮੁੜਨ ਨਾਹੀ*
*ਭਾਵੇਂ ਘੱਤੀਏ ਬੰਨੀਆਂ ਭਾਰੀਆਂ ਵੇ।"* (ਵਾਰਸ ਸ਼ਾਹ)

ਸ: ਕਰਮ ਸਿੰਘ ਹੁਰੀਂ ਕਾਲਜ ਦੀ ਪੜ੍ਹਾਈ ਵਿਚੇ ਛੱਡ ਕੇ ਬਸਤਾ ਗਲ ਵਿਚ ਲਟਕਾ ਕੇ ਕਾਗਜ਼ ਤੇ ਕਲਮ ਦੁਆਤ ਲੈ ਕੇ ਸਿੱਖ ਰਾਜ ਸਮੇਂ ਦੇ ਬਿਰਧ ਬਾਬਿਆਂ ਦੀ ਭਾਲ ਵਿਚ ਪਿੰਡਾਂ ਨੂੰ ਤੁਰ ਪਏ। ਰੇਲ ਦੇ ਕਰਾਏ ਲਈ ਜਾਂ ਘੋੜੇ ਟੱਟੂ ਦੇ ਭਾੜੇ ਲਈ ਆਪ ਪਾਸ ਪੈਸੇ ਨਹੀਂ ਸਨ ਇਸ ਵਾਸਤੇ ਆਪ ਨੇ 'ਪਦ ਯਾਤਰਾ' ਹੀ ਆਰੰਭ ਦਿੱਤੀ। ਆਪ ਨੂੰ ਕਈ ਵਾਰ ਤੀਹ-ਤੀਹ, ਚਾਲੀ-ਚਾਲੀ ਮੀਲ ਰੋਜ਼ਾਨਾ ਪੈਦਲ ਚਲਣਾ ਪੈ ਜਾਂਦਾ, ਪਰ ਜੇ ਕੁਝ ਪੈਸੇ ਕਿਤੋਂ ਹੱਥ ਲੱਗ ਜਾਂਦੇ ਤਾਂ ਟਾਂਗੇ ਘੋੜੇ ਜਾਂ ਗੱਡੀ ਦੁਆਰਾ ਵੀ ਸਫਰ ਕਰ ਲੈਂਦੇ। ਆਪ 'ਪਦ-ਯਾਤਰਾ' ਨੂੰ ਸਾਧਾਂ ਸੰਤਾਂ ਵਾਂਗ ਕੋਈ ਮਹਾਨਤਾ ਨਹੀਂ ਸਨ ਦੇਂਦੇ। ਜਿਸ ਪਿੰਡ ਜਾਂਦੇ, ਰਾਤ ਗੁਰਦੁਆਰੇ ਟਿਕ ਜਾਂਦੇ। ਪੰਜਾਬ ਦੇ ਪਿੰਡਾਂ ਵਿਚ ਪ੍ਰਸ਼ਾਦ-ਪਾਣੀ ਪ੍ਰਾਪਤ ਕਰਨ ਵਿਚ ਕੋਈ ਔਖ ਨਹੀਂ ਸੀ ਪਰ ਕਈ ਵੇਰਾਂ ਭੁੱਖੇ ਵੀ ਰਹਿਣਾ ਪੈਂਦਾ। ਜਿਥੇ ਕਿਤੇ ਬਿਰਧ ਬਾਬੇ ਦਾ ਪਤਾ ਲੱਗਦਾ ਤੁਰੰਤ ਉਥੇ ਜਾ ਪਹੁੰਚਦੇ, ਜਿਨ੍ਹਾਂ ਔਕੜਾਂ ਤੇ ਕਠਿਨਾਈਆਂ ਨਾਲ ਆਪ ਨੇ ਬਿਰਧ ਬਾਬਿਆਂ ਦੇ ਵਡ-ਮੁੱਲੇ ਬਿਆਨ ਇਕੱਤਰ ਕੀਤੇ, ਉਨ੍ਹਾਂ ਦਾ ਵਰਣਨ ਕਰਨਾ ਕਲਮ ਦੀ ਸ਼ਕਤੀ ਤੋਂ ਬਾਹਰ ਹੈ। ਆਪ ਨੇ ਆਪਣੀ ਡਾਇਰੀ ਵਿਚ ਕਈ ਘਟਨਾਵਾਂ ਦਰਜ ਕੀਤੀਆਂ ਹਨ। ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਆਪ ਦੀ ਜਾਨ ਵੀ ਕਈ ਵੇਰਾਂ ਖਤਰਿਆਂ ਵਿਚ ਪੈਂਦੀ ਰਹੀ।

ਇਨ੍ਹਾਂ ਦਿਨਾਂ ਵਿਚ ਕਰਮ ਸਿੰਘ ਦਾ ਇਕ ਮਿੱਤਰ ਮਾਸਟਰ ਈਸ਼ਰ ਸਿੰਘ ਘਰਜਾਖ ਆਸ਼ਰਮ ਗੁਜ਼ਰਾਂਵਾਲਾ ਵਿਚ ਪੜ੍ਹਾਉਣ 'ਤੇ ਲੱਗਾ ਸੀ। ੧੫ ਰੁਪਏ ਮਹੀਨਾ ਮਿਲਦਾ ਸੀ। ਉਸ ਨੇ ਆਪਣੇ ਮਿੱਤਰ ਦਾ ਸਿਦਕ ਤੇ ਇਤਿਹਾਸ-ਪ੍ਰੇਮ ਵੇਖ ਕੇ ਆਪਣੀ ਅੱਧੀ ਤਨਖਾਹ ਸਾਢੇ ਸੱਤ ਰੁਪਏ ਕਰਮ ਸਿੰਘ ਨੂੰ ਦੇਣੀ ਸ਼ੁਰੂ ਕਰ ਦਿੱਤੀ। ਇਸ ਤਰ੍ਹਾਂ ਕਰਮ ਸਿੰਘ ਹੁਰਾਂ ਦਾ ਸੰਗ-ਸਰਫੇ ਨਾਲ ਗੁਜ਼ਾਰਾ ਚੱਲਣ ਲੱਗ ਪਿਆ। ਉਦੋਂ ਦੇ ਸਾਢੇ ਸੱਤ ਰੁਪਏ ਅੱਜ ਕਲ੍ਹ ਦੇ ਵੀਹ-ਚਾਲੀ ਦੇ ਬਰਾਬਰ ਹੁੰਦੇ ਸਨ।

ਭਾਈ ਤਖ਼ਤ ਸਿੰਘ ਜੀ ਫੀਰੋਜ਼ਪੁਰ ਵਾਲੇ ਤੇ ਭਾਈ ਮੋਹਨ ਸਿੰਘ ਵੈਦ ਤਰਨ ਤਾਰਨ ਵਾਲੇ ਵੀ ਆਪ ਦਾ ਇਸ ਕਾਰਜ ਵਿਚ ਉਤਸ਼ਾਹ ਵਧਾਂਦੇ ਰਹਿੰਦੇ ਤੇ ਸਹਾਇਤਾ ਵੀ ਕਰਦੇ ਰਹਿੰਦੇ ਸਨ।

ਬਿਰਧਾਂ ਦੇ ਬਿਆਨ ਇਕੱਠੇ ਕਰਨ ਦੀ ਦਿਲਚਸਪ ਘਟਨਾ ਆਪ ਨੇ ਆਪਣੀ ਡਾਇਰੀ ਵਿਚ ਲਿਖੀ ਹੈ। ਉਨ੍ਹਾਂ ਦਿਨਾਂ ਵਿਚ ਪੰਜਾਬ ਵਿਚ ਪਲੇਗ ਦੀ ਵਬਾ ਫੈਲ ਰਹੀ ਸੀ। ਆਪ ਨੂੰ ਚੇਲੀਆਂ ਵਾਲੇ ਪਿੰਡ ਵਿਚ ਇਕ ਸੌ ਵਰ੍ਹੇ ਤੋਂ ਉੱਪਰ ਉਮਰ ਦੇ

ਬਿਰਧ ਬਾਬੇ ਦਾ ਪਤਾ ਲੱਗਾ ਜਿਸ ਨੂੰ ਸਿੱਖ ਰਾਜ ਸਮੇਂ ਦੀਆਂ ਘਟਨਾਵਾਂ ਦੀ ਨਿੱਜੀ ਵਾਕਫ਼ੀ ਸੀ। ਆਪ ਉਸ ਪਿੰਡ ਵਿਚ ਜਾ ਪਹੁੰਚੇ। ਉਥੇ ਪਲੇਗ ਪਈ ਹੋਈ ਸੀ, ਲੋਕੀਂ ਪਿੰਡ ਛੱਡ ਕੇ ਬਾਹਰ ਨੱਸ ਗਏ ਸਨ। ਪਿੰਡ ਵਿਚ ਉਹ ਬਿਰਧ ਬਾਬਾ ਤੇ ਉਸ ਦੇ ਕੁਝ ਸਬੰਧੀ ਸਨ ਜੋ ਪਿੰਡੋਂ ਬਾਹਰ ਜਾਣ ਦੀ ਤਿਆਰੀ ਵਿਚ ਸਨ। ਕਰਮ ਸਿੰਘ ਜੀ ਉਥੇ ਜਾ ਪਹੁੰਚੇ।

ਇਨ੍ਹਾਂ ਨੂੰ ਇਸ ਗੱਲ ਦਾ ਫ਼ਿਕਰ ਸੀ ਕਿ ਜੇ ਇਸ ਪਲੇਗ ਵਿਚ ਬਾਬਾ ਹੁਰੀਂ ਮਰ ਗਏ ਤਾਂ ਫਿਰ ਮੈਂ ਕੀ ਕਰਾਂਗਾ ਤੇ ਘਰ ਵਾਲਿਆਂ ਨੂੰ ਫ਼ਿਕਰ ਕਿ ਇਥੋਂ ਨੱਸ ਕੇ ਬਚਣ ਦਾ ਉਪਾਅ ਕਰੀਏ। ਕਰਮ ਸਿੰਘ ਹੁਰਾਂ ਬਾਬੇ ਹੁਰਾਂ ਨਾਲ ਸਿੱਖ ਰਾਜ ਦੀਆਂ ਕਹਾਣੀਆਂ ਦੀਆਂ ਗੱਲਾਂ ਛੋਹ ਦਿੱਤੀਆਂ, ਪਰ ਉਥੇ ਤਾਂ ਮੌਤ ਦੇ ਡਰ ਤੋਂ ਹਫੜਾ-ਤਫੜੀ ਮਚੀ ਹੋਈ ਸੀ। ਘਰ ਵਾਲਿਆਂ ਕਰਮ ਸਿੰਘ ਹੁਰਾਂ ਨੂੰ ਝਾੜ ਪਾਈ ਕਿ ਤੂੰ ਇਹ ਕਿਹਾ ਕੁਵੇਲੇ ਦਾ ਰਾਗ ਛੋਹ ਦਿੱਤਾ ਹੈ ਇਥੋਂ ਚਲਾ ਜਾਹ। ਕਰਮ ਸਿੰਘ ਨੂੰ ਬਹੁਤ ਮਾਯੂਸ ਹੋ ਕੇ ਮੁੜਨਾ ਪਿਆ ਅਤੇ ਉਹ ਬਾਬਾ ਸੱਚ ਮੁੱਚ ਹੀ ਪਲੇਗ ਨਾਲ ਮਰ ਗਿਆ ਤੇ ਇਹ ਸੁਣ ਕੇ ਕਰਮ ਸਿੰਘ ਨੂੰ ਬਹੁਤ ਦੁੱਖ ਹੋਇਆ। ਜਿਨ੍ਹਾਂ ਕਠਿਨਾਈਆਂ ਨਾਲ ਕਰਮ ਸਿੰਘ ਹੁਰਾਂ ਨੇ ਪੰਜਾਬ ਦੇ ਪਿੰਡ-ਪਿੰਡ ਵਿਚ ਫਿਰ ਕੇ ਬਿਰਧ ਬਾਬਿਆਂ ਤੋਂ ਬਿਆਨ ਇਕੱਤਰ ਕੀਤੇ ਹਨ, ਇਸ ਦਾ ਕੁਝ ਕੁ ਵਰਣਨ ਆਪ ਨੇ ਆਪਣੇ ਲੇਖ 'ਮੇਰਾ ਪਹਿਲਾ ਜਤਨ' ਵਿਚ ਕੀਤਾ ਹੈ ਜੋ ਇਸ ਪੁਸਤਕ ਵਿਚ ਅੱਗੇ ਦਿੱਤਾ ਜਾ ਰਿਹਾ ਹੈ। ਮੱਕੇ ਦੀ ਯਾਤਰਾ ਲਈ ਬਗਦਾਦ ਤਕ ਜਾਣ ਦੀ ਆਪ ਦੀ ਦਿਲਚਸਪ ਕਹਾਣੀ ਜੋ ਭਾਈ ਮੋਹਨ ਸਿੰਘ ਵੈਦ ਨੇ ਲਿਖੀ ਹੈ, ਉਹ ਇਥੇ ਲਿਖ ਦੇਣੀ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗੀ।

ਬਿਰਧਾਂ ਦੇ ਬਹੁਤ ਸਾਰੇ ਬਿਆਨ ਲੈਣ ਮਗਰੋਂ ਆਪ ਨੇ ਫ਼ੈਸਲਾ ਕੀਤਾ ਕਿ ਗੁਰੂ ਨਾਨਕ ਸਾਹਿਬ ਦੀ ਮੱਕਾ, ਮਦੀਨਾ ਤੋਂ ਬਗਦਾਦ ਆਦਿ ਦੀ ਯਾਤਰਾ ਸਬੰਧੀ ਖੋਜ ਕੀਤੀ ਜਾਵੇ। ਇਸ ਯਾਤਰਾ ਲਈ ਰਵਾਨਾ ਹੋਣ ਤੋਂ ਪਹਿਲਾਂ ਆਪ ਭਾਈ ਤਖ਼ਤ ਸਿੰਘ ਜੀ ਨੂੰ ਫ਼ੀਰੋਜ਼ਪੁਰ ਜਾ ਕੇ ਮਿਲੇ। ਭਾਈ ਸਾਹਿਬ ਇਸਤਰੀ ਵਿਦਿਆ ਦੇ ਪ੍ਰਚਾਰ ਵਾਂਗ ਸਿੱਖ ਇਤਿਹਾਸ ਦੇ ਬੜੇ ਪ੍ਰੇਮੀ ਸਨ। ਉਹ ਇਹ ਸੁਣ ਕੇ ਬੜੇ ਹੀ ਪ੍ਰਸੰਨ ਹੋਏ ਕਿ ਕਰਮ ਸਿੰਘ ਹੁਰੀਂ ਇਸ ਬਿਖਮ ਯਾਤਰਾ ਲਈ ਜਾਣ ਵਾਸਤੇ ਤਿਆਰ ਹੋਏ ਹਨ। ਉਹਨੀਂ ਦਿਨੀਂ ਮੱਕੇ ਦੀ ਯਾਤਰਾ ਹਾਜੀ ਦਾ ਭੇਸ ਕਰ ਕੇ ਹੀ ਹੋ ਸਕਦੀ ਸੀ, ਕੋਈ ਹਿੰਦੂ ਜਾਂ ਸਿੱਖ ਨਹੀਂ ਜਾ ਸਕਦਾ ਸੀ ਅਤੇ ਕਿਸੇ ਸਮੇਂ ਭੇਦ ਖੁੱਲ੍ਹ ਜਾਣ 'ਤੇ ਜਾਨ ਤਕ ਦਾ ਖਤਰਾ ਵੀ ਸੀ। ਸੋ ਭਾਈ ਸਾਹਿਬ ਨੇ ਕੁਝ ਮਾਇਆ ਦਿੱਤੀ। ਰੇਸ਼ਮੀ ਸੁਰਮਈ ਦਸਤਾਰਾ ਤੇ ਟਸਰੀ ਕਪੜੇ ਬਣਵਾ ਦਿੱਤੇ ਜੋ ਸਫ਼ਰ ਵਿਚ ਘੱਟ ਮੈਲੇ ਹੁੰਦੇ ਸਨ ਤੇ ਬੜਾ ਉਤਸ਼ਾਹ ਵੀ ਦਿੱਤਾ। ਮੁਸਲਮਾਨੀ ਕਪੜੇ ਬਣਵਾ ਕੇ ਕਰਮ ਸਿੰਘ ਕਰਾਚੀ ਜਾ ਪਹੁੰਚੇ ਜਿਥੇ ਮੱਕੇ ਸ਼ਰੀਫ ਦੀ ਯਾਤਰਾ ਲਈ ਸੈਂਕੜੇ ਹਾਜੀ

ਇਕੱਠੇ ਹੋਏ ਸਨ। ਉਥੇ ਆਪ ਨੂੰ ਇਕ ਸੱਯਦ ਮਿਲਿਆ। ਉਹ ਹਾਜੀਆਂ ਦਾ ਜਥੇਦਾਰ ਸੀ। ਉਸ ਨਾਲ ਮੇਲ-ਜੋਲ ਤੇ ਮਿੱਤ੍ਰਤਾ ਵਧਾ ਲਈ। ਉਹ ਕਿਸੇ ਦਵਾਈ ਦਾ ਲੋੜਵੰਦ ਸੀ। ਕਰਮ ਸਿੰਘ ਹੁਰਾਂ ਨੂੰ ਇਤਿਹਾਸ ਖੋਜ ਦੇ ਨਾਲ ਹੀ ਦਵਾਈਆਂ ਦੀਆਂ ਪੁਸਤਕਾਂ ਪੜ੍ਹਨ ਤੇ ਸੰਨਿਆਸੀਆ ਤੋਂ ਨੁਸਖੇ ਪੁੱਛਣ ਦਾ ਵੀ ਸ਼ੌਕ ਸੀ ਤੇ ਆਪ ਨੂੰ ਕਈ ਅਕਸੀਰ ਨੁਸਖੇ ਪਤਾ ਸਨ। ਸੋ ਕਰਮ ਸਿੰਘ ਹੁਰਾਂ ਨੇ ਉਸ ਨੂੰ ਦਵਾਈ ਬਣਾ ਦਿੱਤੀ, ਜਿਹੜੀ ਉਸ ਨੂੰ ਬਹੁਤ ਹੀ ਸੂਤ ਬੈਠ ਗਈ। ਹੁਣ ਤਾਂ ਉਹ ਸਰਦਾਰ ਹੁਰਾਂ ਨਾਲ ਭਰਾਵਾਂ ਵਾਂਗ ਪਿਆਰ ਕਰਨ ਲੱਗ ਪਿਆ। ਉਸ ਨੇ ਕਰਮ ਸਿੰਘ ਹੁਰਾਂ ਨੂੰ ਕਿਹਾ, "ਫਿਕਰ ਨਾ ਕਰੋ ਕੇਸ ਪਿੱਛੇ ਸੁੱਟ ਕੇ ਸੁਰਮਈ ਦਸਤਾਰਾ ਸਜਾ ਲਵੋ, ਹਾਜੀਆਂ ਦਾ ਭੇਸ ਕਰ ਲਓ, ਪੰਜ ਨਮਾਜ਼ਾਂ ਤੁਹਾਨੂੰ ਯਾਦ ਹੀ ਹਨ, ਉਹ ਪੜ੍ਹਦੇ ਰਹਿਣਾ, ਮੈਂ ਤੁਹਾਡੀ ਹਰ ਤਰ੍ਹਾਂ ਮਦਦ ਕਰਾਂਗਾ ਤੇ ਮੱਕੇ ਦੀ ਯਾਤਰਾ ਕਰਾ ਦਿਆਂਗਾ। ਹਾਜੀਆਂ ਦੇ ਜਥੇਦਾਰ ਤੇ ਮੀਤ ਜਥੇਦਾਰ ਦੀ ਸੁਰਮਈ ਦਸਤਾਰ ਹੁੰਦੀ ਹੈ। ਵਾਲ ਪਿੱਛੇ ਸੁੱਟੇ ਹੁੰਦੇ ਹਨ। ਹੱਜ ਦੇ ਦਿਨੀਂ ਹਜਾਮਤ ਉਹ ਨਹੀਂ ਕਰਾਉਂਦੇ। ਕਰਮ ਸਿੰਘ ਨੂੰ ਉਸ ਸੱਯਦ ਨੇ ਹਾਜੀਆਂ ਦਾ ਮੀਤ ਜਥੇਦਾਰ ਬਣਾਇਆ ਤੇ ਮੁਸਲਮਾਨੀ ਨਾਂ ਵੀ ਧਰ ਲਿਆ।

ਜਦ ਬਗਦਾਦ ਪਹੁੰਚੇ, ਵੱਡੀ ਮਸਜਿਦ ਵਿਚ ਠਹਿਰੇ ਤਾਂ ਉਥੇ ਕੁਝ ਪੰਜਾਬੀਆਂ ਨੂੰ ਕਿਸੇ ਕਾਰਨ ਇਨ੍ਹਾਂ ਉਤੇ ਸ਼ੱਕ ਪੈਦਾ ਹੋ ਗਿਆ। ਇਕ ਦਿਨ ਇਨ੍ਹਾਂ ਨੂੰ ਸਵੇਰੇ ਜਪੁ ਜੀ ਦਾ ਪਾਠ ਕਰਦੇ ਵੀ ਸੁਣ ਲਿਆ। ਉਹ ਸਿਰ ਹੋ ਗਏ ਤੇ ਕਹਿਣ ਲੱਗੇ, "ਤੂੰ ਮੁਸਲਮਾਨ ਨਹੀਂ, ਸਿੱਖ ਹੈਂ। ਜੇ ਮੁਸਲਮਾਨ ਹੈਂ ਤਾਂ ਸੁੰਨਤ ਵਿਖਾ।" ਕਰਮ ਸਿੰਘ ਨੇ ਕਿਹਾ, "ਮਾਪਿਆਂ ਨੇ ਮੇਰੀ ਹਾਲਾਂ ਸੁੰਨਤ ਨਹੀਂ ਕਰਾਈ।" ਉਨ੍ਹਾਂ ਨੇ ਕਿਹਾ, "ਤਾਂ ਫਿਰ ਅਸੀਂ ਪਰਸੋਂ ਜੁੰਮੇ ਵਾਲੇ ਦਿਨ ਤੇਰੀ ਸੁੰਨਤ ਵੀ ਕਰਾਵਾਂਗੇ ਤੇ ਵਾਲ ਵੀ ਕਟਾਵਾਂਗੇ ਤਾਂ ਜੋ ਤੂੰ ਪੱਕਾ ਮੋਮਨ ਬਣ ਜਾਵੇਂ।" ਇਹ ਸੁਣ ਕੇ ਕਰਮ ਸਿੰਘ ਹੁਰੀਂ ਬਹੁਤ ਹੀ ਦੁਖੀ ਹੋਏ। ਹੁਣ ਸੱਯਦ ਜਥੇਦਾਰ ਵੀ ਕੋਈ ਮਦਦ ਨਾ ਕਰ ਸਕਿਆ। ਸੋਚਣ ਲੱਗੇ ਹੁਣ ਕੀ ਬਣੇਗਾ? ਕੇਸ ਕਟਾਣ ਨਾਲੋਂ ਤਾਂ ਮਰ ਜਾਣਾ ਚੰਗਾ ਹੈ। ਉਸ ਦਿਨ ਸਾਰੀ ਰਾਤ ਫਿਕਰ ਵਿਚ ਨੀਂਦ ਨਹੀਂ ਆਈ। ਉਸ ਨੂੰ ਯਾਦ ਆ ਗਿਆ ਕਿ ਆਪਣੇ ਕਾਲਜ ਦੇ ਇਕ ਮੁਸਲਮਾਨ ਵਿਦਿਆਰਥੀ ਦਾ ਚਾਚਾ ਇਥੇ ਪੁਲਸ ਅਫਸਰ ਹੈ। ਉਹ ਪਿੰਡ ਦਾਦਨ ਖਾਨ (ਪੰਜਾਬ) ਦਾ ਵਸਨੀਕ ਹੈ।

ਉਸ ਵਿਦਿਆਰਥੀ ਨੇ ਕਿਹਾ ਵੀ ਸੀ ਕਿ ਕੋਈ ਤਕਲੀਫ ਹੋਵੇ ਤਾਂ ਉਸ ਤੋਂ ਸਹਾਇਤਾ ਮੰਗ ਲੈਣੀ। ਸੋ ਕਰਮ ਸਿੰਘ ਹੁਰੀਂ ਤੁਰੰਤ ਉਹਦੇ ਪਾਸ ਚਲੇ ਗਏ ਤੇ ਸਾਰਾ ਦੁੱਖ ਦੱਸਿਆ। ਉਸ ਨੇ ਹਮਦਰਦੀ ਕੀਤੀ, ਢਾਰਸ ਦਿੱਤੀ ਤੇ ਇਨ੍ਹਾਂ ਦਾ ਬਿਸਤਰਾ ਆਪ ਆਪਣੇ ਘਰ ਹੀ ਮੰਗਾਵਾ ਲਿਆ ਅਤੇ ਇਨ੍ਹਾਂ ਨੇ ਤੰਗ ਕਰਨ ਵਾਲਿਆਂ ਨੂੰ ਸਖਤ ਤਾੜਨਾ ਕਰ ਦਿੱਤੀ ਕਿ ਜੇ ਇਸ ਪ੍ਰਦੇਸੀ ਨੂੰ ਕੁਝ ਕਹੋਗੇ ਤਾਂ

 

ਸਖਤ ਸਜ਼ਾ ਦਿੱਤੀ ਜਾਵੇਗੀ। ਇਸ ਤਰ੍ਹਾਂ ਉਸ ਪੁਲਿਸ ਅਫਸਰ ਦੀ ਸਹਾਇਤਾ ਨਾਲ ਆਪ ਇਕ ਭਾਰੀ ਮੁਸੀਬਤ ਤੋਂ ਬਚ ਗਏ। ਸੰਤ ਜਵਾਲਾ ਸਿੰਘ ਜੀ ਪਟਿਆਲਾ ਵਾਲਿਆਂ ਨੇ ਇਸ ਪੁਲਿਸ ਅਫਸਰ ਦਾ ਨਾਂ ਮੁਹੰਮਦ ਅਜ਼ਾਦ ਆਫਿੰਦੀ ਦੱਸਿਆ ਹੈ। ਸਰਦਾਰ ਕਰਮ ਸਿੰਘ ਹੁਰੀਂ ਮੱਕੇ ਤਕ ਤਾਂ ਨਹੀਂ ਗਏ ਪਰ ਬਗਦਾਦ ਰਹਿ ਕੇ ਗੁਰੂ ਨਾਨਕ ਸਾਹਿਬ ਦੀ ਯਾਤਰਾ ਸਬੰਧੀ ਖੋਜ ਪੜਤਾਲ ਕਰ ਕੇ ਵਾਪਸ ਆ ਗਏ।

ਜਦੋਂ ਕਰਮ ਸਿੰਘ ਹੁਰੀਂ ਬਗਦਾਦ ਯਾਤਰਾ ਤੋਂ ਵਾਪਸ ਮੁੜੇ ਤਾਂ ਆਪ ਕੜਾਹ ਪ੍ਰਸ਼ਾਦ ਕਰਵਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋਏ। ਅੱਗੋਂ ਗ੍ਰੰਥੀ ਸਾਹਿਬ ਕਹਿਣ ਲੱਗੇ, "ਤੁਸੀਂ ਮੁਸਲਮਾਨੀ ਦੇਸ਼ ਵਿਚ ਗਏ, ਮੁਸਲਮਾਨਾਂ ਦੇ ਹੱਥ ਦਾ ਪ੍ਰਸ਼ਾਦ ਛਕਦੇ ਰਹੇ ਹੋ, ਇਸ ਕਰ ਕੇ ਤੁਹਾਡਾ ਅਰਦਾਸਾ ਨਹੀਂ ਹੋ ਸਕਦਾ। ਤਨਖਾਹ ਲਵਾ ਕੇ ਅੰਮ੍ਰਿਤ ਛਕੋ, ਫਿਰ ਅਰਦਾਸਾ ਹੋਵੇਗਾ।"

ਇਹ ਉਹ ਦਿਨ ਸਨ ਜਦੋਂ ਗੁਰਦੁਆਰਿਆਂ ਉੱਤੇ ਉਨ੍ਹਾਂ ਪੁਜਾਰੀਆਂ ਦਾ ਕਬਜ਼ਾ ਸੀ। ਜੋ ਅੰਮ੍ਰਿਤਧਾਰੀ ਤਿਆਰ-ਬਰ-ਤਿਆਰ ਸਿੰਘ ਸਭੀਆਂ ਦੇ ਅਰਦਾਸੇ ਨਹੀਂ ਸਨ ਕਰਦੇ। ਕਹਿੰਦੇ ਸਨ-ਤੁਸੀਂ ਚੂਹੜੇ ਚਮਾਰਾਂ ਨੂੰ ਅੰਮ੍ਰਿਤ ਛਕਾਉਂਦੇ ਹੋ, ਮੁਸਲਮਾਨਾਂ ਤੋਂ ਛੂਤ-ਛਾਤ ਨਹੀਂ ਕਰਦੇ। ਭਾਈ ਮੋਹਨ ਸਿੰਘ ਵੈਦ ਲਿਖਦੇ ਹਨ- ਇਕੇਰਾਂ ਸ੍ਰ: ਸੁੰਦਰ ਸਿੰਘ ਮਜੀਠੀਆ ਦੀ ਵੀ ਅਰਦਾਸ ਨਹੀਂ ਸੀ ਹੋਈ ਅਤੇ ਇਕ ਵੇਰਾਂ ਸਰਬਰਾਹ ਨੇ ਇਕ ਪੁਜਾਰੀ ਨੂੰ ਇਸ ਅਪਰਾਧ ਬਦਲੇ ੪੦ ਰੁਪਏ ਜੁਰਮਾਨਾ ਕੀਤਾ ਸੀ, ਕਿਉਂਕਿ ਉਸ ਨੇ ਕਿਸੇ ਸਿੰਘ-ਸਭੀਏ ਦੀ ਅਰਦਾਸ ਕਰ ਦਿੱਤੀ ਸੀ। ਜਦੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੁਜਾਰੀਆਂ ਨੇ ਭਾਈ ਕਰਮ ਸਿੰਘ ਨੂੰ ਇਹ ਗੱਲ ਆਖੀ ਤਾਂ ਉਹਨਾਂ ਅੱਗੋਂ ਇਹ ਉੱਤਰ ਦਿੱਤਾ-"ਸਤਿਗੁਰੂ ਬਖਸ਼ਿੰਦ ਤੇ ਜਾਣੀ-ਜਾਣ ਹੈ, ਮੈਂ ਕੋਈ ਕੁਰਹਿਤ ਨਹੀਂ ਕੀਤੀ। ਮੁਸਲਮਾਨਾਂ ਦੇ ਹੱਥ ਦਾ ਤਿਆਰ ਕੀਤਾ ਭੋਜਨ ਮੈਂ ਜ਼ਰੂਰ ਛਕਦਾ ਰਿਹਾ ਹਾਂ, ਪਰ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਨਾ ਸਿੱਖੀ ਵਿਰੁੱਧ ਨਹੀਂ, ਪਰ ਜੇ ਤੁਸੀਂ ਇਸ ਨੂੰ ਭੁੱਲ ਮੰਨ ਕੇ ਤਨਖਾਹ ਲਾਉਣਾ ਚਾਹੁੰਦੇ ਹੋ ਤਾਂ ਅਜੇ ਖਬਰੇ ਕਿੰਨਾ ਚਿਰ ਮੈਨੂੰ ਇਸੇ ਤਰ੍ਹਾਂ ਵਿਚਰਨਾ ਪਵੇਗਾ। ਸੋ ਚੰਗਾ ਹੈ ਕਿ ਸਿੱਖ ਇਤਿਹਾਸ ਲਿਖਣ ਦੇ ਮਗਰੋਂ ਮੈਂ ਇਕੱਠੀ ਹੀ ਭੁੱਲ ਬਖਸ਼ਵਾ ਕੇ ਤਨਖਾਹ ਲਵਾ ਲਵਾਂ।"

ਬਗਦਾਦ ਤੋਂ ਵਾਪਸ ਮੁੜ ਕੇ ਆਪ ਨੇ ਪਹਿਲਾਂ 'ਬੰਦਾ ਬਹਾਦਰ' ਲਿਖਿਆ। ਫਿਰ 'ਕੱਤਕ ਕਿ ਵਸਾਖ' ਲਿਖਿਆ। ਇਨ੍ਹਾਂ ਪੁਸਤਕਾਂ ਦਾ ਲਿਖਣ ਢੰਗ ਨਵੀਨ ਸੀ। ਇਹ ਇਤਿਹਾਸਕ-ਖੋਜ ਦਾ ਨਮੂਨਾ ਸਨ, ਪਰ ਸ਼ਰਧਾ, ਭਗਤੀ ਵਾਲੇ ਪੁਰਾਣੇ ਸਿੱਖਾਂ ਨੂੰ ਇਹ ਪਸੰਦ ਨਾ ਆਈਆਂ। 'ਕਤਕ ਕਿ ਵਸਾਖ' ਪੜ੍ਹ ਕੇ ਤਾਂ ਚੀਫ ਖਾਲਸਾ ਦੀਵਾਨ ਦੇ ਕਈ ਮੁਖੀਏ ਵੀ ਨਰਾਜ਼ ਹੋ ਗਏ। ਕੁਝ ਪੁਸਤਕਾਂ ਹੀ ਬਾਹਰ ਗਈਆਂ

ਸਨ ਕਿ ਬਾਕੀ ਸਾਰੀ ਐਡੀਸ਼ਨ ਵੇਚਣੋਂ ਬੰਦ ਕਰ ਦਿੱਤੀ ਗਈ। ਕਰਮ ਸਿੰਘ ਹੁਰਾਂ ਦੀ ਇਤਿਹਾਸਕ ਖੋਜ ਦੀ ਉਸ ਸਮੇਂ ਸਿੱਖ ਆਗੂਆਂ ਵੱਲੋਂ ਸਰਪ੍ਰਸਤੀ ਨਾ ਹੋਈ ਤੇ ਉਹ ਮਾਇਆ ਤੋਂ ਬਗੈਰ ਇਹ ਮਹਾਨ ਕਾਰਜ ਜਾਰੀ ਨਹੀਂ ਰੱਖ ਸਕਦੇ ਸਨ। ਪਿਤਾ ਜੀ ਵਲੋਂ ਵੀ ਖਰਚ ਤੇ ਸਹਾਇਤਾ ਬੰਦ ਸੀ।

ਉਨ੍ਹਾਂ ਫੈਸਲਾ ਕੀਤਾ ਕਿ ਆਪ ਕਮਾਈ ਕਰ ਕੇ ਮਾਇਆ ਵਲੋਂ ਬੇ-ਫਿਕਰ ਹੋ ਕੇ ਫਿਰ ਮੈਂ ਇਹ ਕਾਰਜ ਨਿੱਜੀ ਤੌਰ 'ਤੇ ਹੀ ਕਰਾਂਗਾ। ਸੋ ਪਹਿਲਾਂ ਆਪ ਆਪਣੇ ਮਿੱਤਰ ਸ੍ਰ: ਅਮਰ ਸਿੰਘ ਜੀ ਵਾਸੂ ਨਾਲ ਰਲ ਕੇ ਸਰਗੋਧੇ ਵਿਚ ਕੰਮ ਕਰਨ ਲੱਗੇ। 'ਸੰਨਿਆਸੀ ਆਸ਼ਰਮ' ਨਾਂ ਦਾ ਦਵਾਈ ਖਾਨਾ ਜਾਰੀ ਕੀਤਾ ਤੇ ਦੇਸੀ ਦੁਆਈਆਂ ਬਣਾ ਕੇ ਵੇਚਣ ਲੱਗੇ। ਸ੍ਰ: ਕਰਮ ਸਿੰਘ ਹੁਰਾਂ ਨੂੰ ਕਈ ਚੰਗੇ-ਚੰਗੇ ਨੁਸਖੇ ਪਤਾ ਸਨ। ਇਸ ਕੰਮ ਰਾਹੀਂ ਚੰਗੀ ਆਮਦਨ ਸ਼ੁਰੂ ਹੋ ਗਈ, ਪਰ ਆਪ ਦੇ ਮਿੱਤਰ ਪੰਡਤ ਜਵਾਲਾ ਸਿੰਘ ਜੀ ਪਟਿਆਲਾ ਵਾਲੇ, ਆਪ ਨੂੰ ਪਟਿਆਲੇ ਲੈ ਗਏ। ਉਥੇ ਆਪ ਨੂੰ 'ਸਟੇਟ ਹਿਸਟੋਰੀਅਨ' ਮੁਕੱਰਰ ਕਰ ਦਿੱਤਾ ਗਿਆ। ਉਥੇ ਉਦੋਂ ਸਰ ਜੋਗਿੰਦਰ ਸਿੰਘ ਜੀ ਚੀਫ ਮਨਿਸਟਰ ਲੱਗੇ ਹੋਏ ਸਨ। ਆਪ ਨੇ ਉਥੇ ਹੀ ਮਹਾਰਾਜਾ ਆਲਾ ਸਿੰਘ' ਲਿਖਿਆ। ਕੁਝ ਪੰਜਾਬੀ ਰੀਡਰਾਂ ਤਿਆਰ ਕੀਤੀਆਂ, ਪਰ ਛੇਤੀ ਹੀ ਆਪ ਮਹਿਸੂਸ ਕਰਨ ਲੱਗ ਪਏ ਕਿ ਪਟਿਆਲਾ ਰਾਜ ਦਰਬਾਰ ਦਾ ਤੰਗ ਵਾਯੂ ਮੰਡਲ ਬਿਲਕੁਲ ਉਨ੍ਹਾਂ ਦੀ ਆਜ਼ਾਦ ਤਬੀਅਤ ਦੇ ਅਨੁਕੂਲ ਨਹੀਂ ਹੈ। ਆਪ ਨੇ ਮਹਾਰਾਜਾ ਸਾਹਿਬ ਦੀ ਨੌਕਰੀ ਛੱਡ ਦਿੱਤੀ।

ਫਿਰ ਆਪ ਨੇ 'ਚਿੱਤ੍ਰ ਪ੍ਰਕਾਸ਼ਕ ਕੰਪਨੀ' ਜਾਰੀ ਕੀਤੀ। ਕੁਝ ਚਿਰ ਮਗਰੋਂ ਇਹ ਕਾਰਜ ਛੱਡ ਕੇ ਫਿਰ ਆਪ ਨੇ ਨਵੇਂ ਵਲੈਤੀ ਢੰਗਾਂ ਨਾਲ ਖੇਤੀ ਬਾੜੀ ਕਰਨ ਦਾ ਫੈਸਲਾ ਕਰ ਲਿਆ। ਪਹਿਲਾਂ ਪਤਾਰਸੀ (ਪਟਿਆਲਾ) ਵਿਚ ਜ਼ਮੀਨ ਲੈ ਕੇ ਵਾਹੀ ਕੀਤੀ। ਫਿਰ ਯੂ.ਪੀ. ਵਿਚ ਨੈਨੀਤਾਲ ਦੇ ਪਾਸ ਆਪ ਨੇ ਤਿੰਨ ਕੁ ਹਜ਼ਾਰ ਵਿੱਘੇ ਜ਼ਮੀਨ ਲੈ ਕੇ ਖੇਤੀ ਬਾੜੀ ਕਰਨੀ ਆਰੰਭ ਦਿੱਤੀ। ਇਥੇ "ਨਿਆ ਗਾਉ" ਪਿੰਡ ਵਿਚ ਰਿਹਾਇਸ਼ ਰੱਖੀ। ਖੇਤਾਂ ਨੂੰ ਤਾਰਾਂ ਨਾਲ ਵਲਿਆ। ਕਈ ਹਜ਼ਾਰ ਦੀਆਂ ਮਸ਼ੀਨਾਂ ਮੰਗਾਈਆਂ। ਖੇਤੀਬਾੜੀ ਦਾ ਕੰਮ ਪੂਰੀ ਸਰਗਰਮੀ ਨਾਲ ਅਰੰਭ ਦਿੱਤਾ। ਖੇਤੀਬਾੜੀ ਦੇ ਨਾਲ ਨਾਲ ਆਪ ਨੇ ਇਤਿਹਾਸ ਖੋਜ ਦਾ ਕੰਮ ਵੀ ਜਾਰੀ ਰੱਖਿਆ। ਆਪ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਆਰੰਭ ਹੋਣ ਤੱਕ ਦਾ ਸਮਾਂ ਅਰਥਾਤ ੧੮ਵੀਂ ਸਦੀ ਦੇ ਪੰਜਾਬ ਦੇ ਇਤਿਹਾਸ ਦਾ ਸਮਾਂ ਚੁਣਿਆ। ਵੱਖ-ਵੱਖ ਲਾਇਬਰੇਰੀਆਂ ਵਿਚ ਜਾ ਕੇ ਇਸ ਸਮੇਂ ਦੀਆਂ ਅੰਗਰੇਜ਼ੀ ਤੇ ਫਾਰਸੀ ਦੀਆਂ ਪੁਸਤਕਾਂ ਪੜ੍ਹੀਆਂ। ਹਿੰਦੁਸਤਾਨ ਦੀ ਸ਼ਾਇਦ ਹੀ ਕੋਈ ਲਾਇਬਰੇਰੀ ਹੋਵੇਗੀ, ਜਿਥੇ ਆਪ ਨਾ ਪੁੱਜੇ ਹੋਣ। ਪੰਜਾਬ ਪਬਲਿਕ ਲਾਇਬ੍ਰੇਰੀ ਆਪ ਨੇ ਸਾਰੀ ਛਾਣ ਮਾਰੀ ਸੀ। ਪਟਿਆਲਾ, ਬਦਾਯੂੰ,

ਦਰਭੰਗਾ, ਕਲਕੱਤਾ ਅਲੀਗੜ੍ਹ ਆਦਿਕ ਸਭ ਲਾਇਬ੍ਰੇਰੀਆਂ ਫੋਲ ਕੇ ਸੰਬੰਧਤ ਇਤਿਹਾਸਕ ਪੁਸਤਕਾਂ ਪੜ੍ਹੀਆਂ ਤੇ ਨੋਟ ਲਿਖੇ 'ਏਸ਼ੀਆਟਿਕ ਲਾਇਬ੍ਰੇਰੀ ਵੀ ਵੇਖੀ। ਇਸ ਸਮੇਂ ਦੇ ਇਤਿਹਾਸ ਵਿਚ ਬੜੀਆਂ ਗੁੰਝਲਾਂ ਸਨ। ਵੱਡੀ ਦਿਕਤ ਇਹ ਸੀ ਕਿ ਇਸ ਸਮੇਂ ਦਾ ਇਤਿਹਾਸ ਲੜੀ ਵਾਰ ਕਿਸੇ ਨੇ ਨਹੀਂ ਸੀ ਲਿਖਿਆ। ਸਿੱਖਾਂ ਦੇ ਘੋਲਾਂ, ਕੁਰਬਾਨੀਆਂ ਤੇ ਜਿੱਤਾਂ ਦਾ ਵੀ ਇਹੋ ਸ਼ਾਨਦਾਰ ਸਮਾਂ ਹੈ। ਇਸ ਸਮੇਂ ਦਾ ਸਹੀ ਇਤਿਹਾਸ ਪੰਜਾਬ ਲਈ ਤੇ ਖਾਸ ਕਰਕੇ ਸਿੱਖਾਂ ਲਈ ਉਨਤੀ ਦਾ ਰਾਹ ਦੱਸਣ ਵਾਲਾ ਚਾਨਣ ਮੁਨਾਰਾ ਬਣ ਸਕਦਾ ਹੈ। ਸ੍ਰ: ਕਰਮ ਸਿੰਘ ਜੀ ਕਹਿੰਦੇ ਹਨ ਕਿ ਉਨ੍ਹਾਂ ਨੇ ਇਸ ਸਮੇਂ ਦੀਆਂ ਸਭ ਇਤਿਹਾਸਕ ਗੁੰਝਲਾਂ ਖੋਲ੍ਹ ਲਈਆਂ ਹਨ। ੧੩-੧੪ ਕਾਪੀਆਂ ਨੋਟਾਂ ਨਾਲ ਭਰੀਆਂ ਸਨ। ਆਪ ਦਾ ਇਰਾਦਾ ਹਾਲਾਂ ਬ੍ਰਿਟਿਸ਼ ਮਿਯੂਜ਼ਮ ਲੰਡਨ ਵਿਚ ਜਾ ਕੇ ਵੀ ਖੋਜ-ਪੜਤਾਲ ਕਰਨ ਦਾ ਸੀ। ਹਜ਼ਾਰਾਂ ਰੁਪਏ ਖਰਚ ਕੇ ਆਪ ਨੇ ਕਈ ਪੁਸਤਕਾਂ ਨਕਲ ਕਰਵਾਈਆਂ ਤੇ ਕਈ ਦੁਰਲਭ ਪੁਸਤਕਾਂ ਖਰੀਦੀਆਂ ਸਨ। ਆਪ ਦੀ ਯਾਦ-ਸ਼ਕਤੀ ਬੜੀ ਬਲਵਾਨ ਸੀ। ਇਸ ਵਾਸਤੇ ਆਪ ਨੋਟ ਘੱਟ ਕਰਦੇ ਸਨ ਤੇ ਆਪ ਨੂੰ ਆਪਣੀ ਯਾਦ-ਸ਼ਕਤੀ 'ਤੇ ਇਤਨਾ ਭਰੋਸਾ ਸੀ ਕਿ ਆਪ ਕਹਿੰਦੇ ਹੁੰਦੇ ਸਨ ਕਿ ਖੇਤੀ ਬਾੜੀ ਦੇ ਕਾਰਜ ਨੂੰ ਚੰਗੀ ਤਰ੍ਹਾਂ ਰੋੜ੍ਹੇ ਪਾ ਕੇ ਮੈਂ ਜਦੋਂ 'ਨੈਨੀਤਾਲ' ਇਤਿਹਾਸ ਲਿਖਣ ਲਈ ਡੇਰਾ ਲਾ ਕੇ ਬੈਠਾਂਗਾ ਤੇ ਛੇ ਮਹੀਨਾ ਜਾਂ ਵਰ੍ਹੇ ਵਿਚ ਹੀ ਇਸ ਸਮੇਂ ਦੇ ਇਤਿਹਾਸ ਨੂੰ ਲਿਖ ਦਿਆਂਗਾ। ਇਤਿਹਾਸ ਦੀ ਪੁਸਤਕ ਤਾਂ ਇਕੋ ਵਾਰ ਪੜ੍ਹ ਕੇ ਉਨ੍ਹਾਂ ਨੂੰ ਯਾਦ ਹੋ ਜਾਂਦੀ ਸੀ।

ਆਪ ਨੇ ਖੇਤੀ-ਬਾੜੀ ਦੀਆਂ ਵੀ ਕਈ ਪੁਸਤਕਾਂ ਮੰਗਵਾ ਕੇ ਪੜ੍ਹੀਆਂ ਸਨ ਤੇ ਵਿਗਿਆਨਕ ਢੰਗ ਨਾਲ ਖੇਤੀ-ਬਾੜੀ ਦੇ ਤਜਰਬੇ ਕਰ ਰਹੇ ਸਨ। ਆਪ ਨੂੰ ਉਮੀਦ ਸੀ ਕਿ ਵਰ੍ਹੇ ਦੋ ਵਰ੍ਹੇ ਮਗਰੋਂ ਆਪ ਇਧਰੋਂ ਵਿਹਲੇ ਹੋ ਕੇ ਪੂਰੀ ਤਰ੍ਹਾਂ ਇਤਿਹਾਸਕ ਕੰਮ ਵਿਚ ਜੁੱਟ ਜਾਣਗੇ, ਪਰ ਅਫਸੋਸ 'ਨਰ ਚਾਹਤ ਕੁਛ ਔਰ, ਔਰੇ ਕੀ ਔਰੈ ਭਈ' ਆਪ ਬੀਮਾਰ ਪੈ ਗਏ। ਅਸਲ ਵਿਚ ਆਪ ਪੜ੍ਹਨ-ਲਿਖਣ ਦੇ ਕੰਮ ਵਿਚ ਇਤਨੇ ਜੁੱਟ ਜਾਇਆ ਕਰਦੇ ਸਨ ਕਿ ਆਪ ਨੂੰ ਸਰੀਰਕ ਅਰੋਗਤਾ ਦੀ ਵੀ ਪ੍ਰਵਾਹ ਨਹੀਂ ਸੀ ਰਹਿੰਦੀ। ਕਈ ਸਾਹਿਤਕਾਰ, ਖੋਜੀ ਤੇ ਸਾਇੰਸਦਾਨ ਇਸ ਬੇ-ਪ੍ਰਵਾਹੀ ਦੇ ਕਾਰਨ ਕਈ ਰੋਗ ਸਹੇੜ ਲੈਂਦੇ ਹਨ ਤੇ ਸਮੇਂ ਤੋਂ ਪਹਿਲਾਂ ਹੀ ਕੂਚ ਕਰ ਜਾਂਦੇ ਹਨ। ਕਰਮ ਸਿੰਘ ਹੁਰਾਂ ਨੇ ਵੀ ਆਪਣੀ ਇਕ ਅੱਖ ਇਸੇ ਬੇ-ਪ੍ਰਵਾਹੀ ਨਾਲ ਗਵਾ ਲਈ ਸੀ। ਇਕ ਵੇਰਾਂ ਰਾਤ ਸਮੇਂ ਊਠ ਉਤੇ ਚੜ੍ਹੇ ਜਾਂਦਿਆਂ ਆਪ ਦੀ ਇਕ ਅੱਖ ਨੂੰ ਕਿੱਕਰ ਦਾ ਕੰਡਾ ਲਗ ਗਿਆ ਸੀ। ਖੂਨ ਵਗਿਆ, ਪਤਾਰਸੀ ਆ ਕੇ ਪੱਟੀ ਕਰਾਈ। ਡਾਕਟਰ ਸੋਹਨ ਸਿੰਘ ਜੀ ਨੇ ਸਖਤ ਤਾੜਨਾ ਕੀਤੀ ਕਿ ਅੱਖ ਰਾਜ਼ੀ ਹੋਣ 'ਤੇ ਪੱਟੀ ਖੁਲ੍ਹਾਣ ਤੋਂ ਪਹਿਲਾਂ ਪੜ੍ਹਾਈ ਨਹੀਂ ਕਰਨੀ ਤੇ ਆਪ ਪੱਟੀ ਨਹੀਂ ਖੋਲ੍ਹਣੀ, ਪਰ ਆਪ ਨੂੰ ਜਦ ਇਕ ਨਵੀਂ ਇਤਿਹਾਸ ਦੀ ਪੁਸਤਕ ਹੱਥ ਲੱਗੀ ਤਾਂ ਪੜ੍ਹਨੋਂ ਰਹਿ

ਨਾ ਸਕੇ। ਫਿਰ ਪੱਟੀ ਵੀ ਖੋਲ੍ਹ ਦਿੱਤੀ। ਸਿੱਟਾ ਇਹ ਨਿਕਲਿਆ ਕਿ ਆਪ ਦੀ ਇਕ ਅੱਖ ਮਾਰੀ ਗਈ।

ਕਰੜੀ ਦਿਮਾਗੀ ਮਿਹਨਤ ਤੇ ਅਰੋਗਤਾ ਵਲੋਂ ਬੇ-ਪ੍ਰਾਵਹੀ ਦੇ ਕਾਰਨ ਆਪ ਤਪਦਿਕ ਦੇ ਸ਼ਿਕਾਰ ਹੋ ਗਏ ਸਨ, ਪਰ ਆਪ ਦਵਾਈਆਂ ਜਾਣਦੇ ਸਨ ਤੇ ਦਵਾਈਆਂ ਦੀ ਮਦਦ ਨਾਲ ਬੀਮਾਰੀ ਨੂੰ ਕੰਟਰੋਲ ਹੇਠ ਕੀਤਾ ਹੋਇਆ ਸੀ। ਬੀਮਾਰੀ ਦੀ ਹਾਲਤ ਵਿਚ ਹੀ ਆਪ ਨੇ ਅੰਮ੍ਰਿਤਸਰ ਆ ਕੇ ਫੂਲਵਾੜੀ ਦਾ ਇਤਿਹਾਸ ਨੰਬਰ ਪ੍ਰਕਾਸ਼ਤ ਕੀਤਾ ਸੀ। ਮੈਂ ਉਨ੍ਹਾਂ ਨੂੰ ਕਰੜੀ ਤਾਕੀਦ ਵੀ ਕੀਤੀ ਸੀ ਕਿ ਆਪ ਪਹਿਲਾਂ ਸਿਹਤ ਬਹਾਲ ਕਰੋ, ਬੀਮਾਰੀ ਤੋਂ ਮੁਕੰਮਲ ਅਰੋਗਤਾ ਪ੍ਰਾਪਤ ਕਰੋ, ਫਿਰ ਕੋਈ ਹੋਰ ਕੰਮ ਕਰੋ, ਕਿਉਂਕਿ ਆਪ ਦੀ ਜ਼ਿੰਦਗੀ ਇਸ ਸਮੇਂ ਕੌਮੀ ਦੌਲਤ ਹੈ। ਇਸ ਨੂੰ ਬਚਾ ਕੇ ਇਤਿਹਾਸਕ ਕਾਰਜ ਨੂੰ ਮੁਕੰਮਲ ਕਰਨਾ ਆਪ ਦਾ ਕੌਮੀ ਫਰਜ਼ ਹੈ, ਪਰ ਆਪ ਆਪਣਾ ਪੂਰਾ ਇਲਾਜ ਕਰਨ ਤੇ ਅਰੋਗਤਾ ਦਾ ਧਿਆਨ ਰੱਖਣ ਦੀ ਤਸੱਲੀ ਦੇ ਕੇ ਵਾਪਸ ਚਲੇ ਗਏ।

ਅਗਸਤ, ੧੯੩੦ ਵਿਚ ਆਪ ਨੂੰ ਮਲੇਰੀਆ ਹੋ ਗਿਆ। ਸਹਿਜੇ-ਸਹਿਜੇ ਬੀਮਾਰੀ ਵੱਧਦੀ ਗਈ। ਨਿਆ ਗਾਉਂ ਤੋਂ ਤਰਨ ਤਾਰਨ ਮੰਗਵਾ ਲਿਆ ਗਿਆ: ਹਮਦਰਦ ਡਾਕਟਰਾਂ ਨੇ ਪੂਰੀ ਵਾਹ ਲਾਈ, ਪਰ ਬਿਮਾਰੀ ਬਹੁਤ ਵਧ ਗਈ ਸੀ। ਨਮੂਨੀਆਂ ਵੀ ਹੋ ਚੁੱਕਾ ਸੀ। ਆਖਰ ਆਪ ੧੦ ਸਤੰਬਰ, ੧੯੩੦ ਨੂੰ ਇਸ ਸੰਸਾਰ ਤੋਂ ਸਦਾ ਲਈ ਕੂਚ ਕਰ ਗਏ ਅਤੇ ਸਭ ਸੱਜਣਾਂ-ਮਿੱਤਰਾਂ ਨੂੰ ਸਦਾ ਲਈ ਵਿਛੋੜ ਗਏ। ਤਰਨ ਤਾਰਨ ਵਿਚ ਹੀ ਆਪ ਦਾ ਅੰਤਮ ਸੰਸਕਾਰ ਕੀਤਾ ਗਿਆ। ਇਸ ਤਰ੍ਹਾਂ ਅਚਨਚੇਤ ਹੀ ਆਪ ਦੇ ਸਦਾ ਲਈ ਵਿੱਛੜ ਜਾਣ ਦੇ ਬਾਅਦ ਪੰਥਕ ਆਗੂਆਂ ਤੇ ਵਿਦਵਾਨਾਂ ਨੇ ਮਹਿਸੂਸ ਕੀਤਾ ਕਿ ਕਰਮ ਸਿੰਘ ਦੇ ਨਾਲ ਹੀ ਬਹੁ-ਮੁੱਲਾ ਇਤਿਹਾਸਕ ਖਜ਼ਾਨਾ ਵੀ ਲੁੱਟਿਆ ਗਿਆ ਹੈ।

## ਆਪ ਦੀਆਂ ਰਚਨਾਵਾਂ–

ਆਪ ਤੋਂ ਜਿਤਨੀਆਂ ਆਸਾਂ ਸਨ ਤੇ ਆਪ ਨੇ ਜੋ ਕੁਝ ਲਿਖਣਾ ਸੀ, ਉਸ ਮਣ ਵਿਚੋਂ ਕਣ ਮਾਤਰ ਹੀ ਆਪ ਦੀਆਂ ਰਚਨਾਵਾਂ ਸਾਡੇ ਪਾਸ ਆਪ ਦੀ ਯਾਦਗਾਰ ਰਹਿ ਗਈਆਂ ਹਨ। ਆਪ ਦੇ ਲਿਖੇ ਖਰੜੇ ਤੇ ਨੋਟ ਦੀਆਂ ਕਈ ਕਾਪੀਆਂ ਤੋਂ ਬਿਨਾਂ ਹੇਠਾਂ ਲਿਖੀਆਂ ਪੁਸਤਕਾਂ ਪ੍ਰਕਾਸ਼ਤ ਹੋਈਆਂ ਹਨ:-

(੧) ਬੰਦਾ ਬਹਾਦਰ।

(੨) ਕੱਤਕ ਕਿ ਵਸਾਖ।

(੩) ਜੀਵਨ ਹਰਨਾਮ ਕੌਰ।

(੪) ਜੀਵਨ ਸਦਾ ਕੌਰ।

(੫) ਬੰਦਾ ਕੌਣ ਥਾ (ਉਰਦੂ)

(੬) ਮਹਾਰਾਜਾ ਆਲਾ ਸਿੰਘ।

(੭) ਗੁਰਪੁਰਬ ਨਿਰਣੈ।

(੮) ਅਮਰ ਖਾਲਸਾ।

(੯) ਗੁਰ ਗਾਥਾ।

ਪਟਿਆਲੇ ਰਹਿਣ ਸਮੇਂ ਆਪ ਨੇ ਸਕੂਲਾਂ ਲਈ ਕੁਝ ਵਿਦਿਅਕ ਰੀਡਰਾਂ ਵੀ ਲਿਖੀਆਂ ਸਨ। ਕਈ ਇਤਿਹਾਸਕ ਲੇਖ, ਬਿਰਧਾਂ ਦੇ ਬਿਆਨ ਤੇ ਕਾਜ਼ੀ ਨੂਰ ਮੁਹੰਮਦ ਦੇ ਜੰਗ-ਨਾਮੇ ਸਬੰਧੀ ਲੇਖ ਲਿਖੇ ਸਨ, ਜੋ ਫੁਲਵਾੜੀ ਵਿਚ ਛਪਦੇ ਰਹੇ ਹਨ ਤੇ ਇਸ ਪੁਸਤਕ ਵਿਚ ਇਕੱਤਰ ਕਰ ਕੇ ਪ੍ਰਕਾਸ਼ਤ ਕੀਤੇ ਜਾ ਰਹੇ ਹਨ।

## ਸਿੱਖ ਇਤਿਹਾਸ ਸੁਸਾਇਟੀ–

'ਫੁਲਵਾੜੀ' ਇਤਿਹਾਸ ਨੰਬਰ ਪ੍ਰਕਾਸ਼ਤ ਹੋਣ ਮਗਰੋਂ ਸਿੱਖ-ਇਤਿਹਾਸ ਦੇ ਪ੍ਰੇਮੀਆਂ ਨੂੰ ਇਕ ਜ਼ੋਰਦਾਰ ਹਲੂਣਾ ਵੱਜਾ। ੨੨ ਦਸੰਬਰ, ੧੯੨੯ ਨੂੰ ਅਕਾਲ ਤਖ਼ਤ ਸਾਹਿਬ ਉੱਤੇ ਇਕ ਆਰੰਭਕ ਮੀਟਿੰਗ ਕੀਤੀ ਗਈ ਤੇ ਸਿੱਖ-ਇਤਿਹਾਸ ਸੁਸਾਇਟੀ ਕਾਇਮ ਕੀਤੀ ਗਈ। ਸਰਦਾਰ ਕਰਮ ਸਿੰਘ ਜੀ ਨੂੰ ਇਸ ਦਾ ਸਕੱਤਰ ਬਣਾਇਆ ਗਿਆ ਤੇ ਇਸ ਸੁਸਾਇਟੀ ਦੇ ਮੈਂਬਰਾਂ ਵਿਚ ਹੇਠਾਂ ਲਿਖੇ ਸੱਜਣ ਵੀ ਸ਼ਾਮਲ ਕੀਤੇ ਗਏ-

ਪ੍ਰਿੰ: ਤੇਜਾ ਸਿੰਘ ਜੀ, ਬਾਵਾ ਬੁਧ ਸਿੰਘ ਜੀ, ਬਾਵਾ ਪ੍ਰੇਮ ਸਿੰਘ ਜੀ ਹੋਤੀ, ਪ੍ਰੋਫੈਸਰ ਜੋਧ ਸਿੰਘ ਜੀ, ਬਾਵਾ ਹਰਕਿਸ਼ਨ ਸਿੰਘ ਜੀ, ਭਾਈ ਤਖ਼ਤ ਸਿੰਘ ਜੀ, ਗਿਆਨੀ ਹੀਰਾ ਸਿੰਘ ਜੀ 'ਦਰਦ' ਆਦਿ। ਇਸ ਦੇ ਨਾਲ ਹੀ ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰਬੰਧਕਾਂ ਨੇ ਵੀ ਫੈਸਲਾ ਕੀਤਾ ਕਿ ਸ੍ਰ: ਕਰਮ ਸਿੰਘ ਨੂੰ ਖਾਲਸਾ ਕਾਲਜ ਵਿਚ ਲੈ ਲਿਆ ਜਾਵੇਗਾ ਤੇ ਇਤਿਹਾਸ-ਖੋਜ ਦਾ ਇਕ ਵਿਭਾਗ ਕਾਇਮ ਕੀਤਾ ਜਾਵੇਗਾ। ਬੜੀਆਂ ਆਸਾਂ ਬੱਝ ਗਈਆਂ ਸਨ ਕਿ ਸ੍ਰ: ਕਰਮ ਸਿੰਘ ਜੀ ਦੀ ਅਗਵਾਈ ਵਿਚ ਸਿੱਖ ਇਤਿਹਾਸ ਦਾ ਕਾਰਜ ਹੁਣ ਪੂਰੀ ਸਰਗਰਮੀ ਨਾਲ ਆਰੰਭ ਹੋ ਜਾਵੇਗਾ, ਪਰ ਆਪ ਦੇ ਅਚਾਨਕ ਅਕਾਲ ਚਲਾਣੇ ਨੇ ਇਹਨਾਂ ਆਸਾਂ ਉਤੇ ਪਾਣੀ ਫੇਰ ਦਿੱਤਾ।

## ਗ੍ਰਿਹਸਤੀ ਜੀਵਨ–

ਆਪ ਦੀ ਸ਼ਾਦੀ ਵਿਦਿਆਰਥੀ ਸਮੇਂ ਹੀ ਲਗ-ਪਗ ਵੀਹ-ਬਾਈ ਵਰ੍ਹੇ ਦੀ ਆਯੂ ਵਿਚ ਹੋ ਗਈ ਸੀ। ਆਪ ਦੇ ਘਰ ਚਾਰ ਭੁਝੰਗੀਆਂ ਨੇ ਜਨਮ ਲਿਆ। ਵੱਡਾ ਭੁਝੰਗੀ ਸ੍ਰ: ਰਣਬੀਰ ਸਿੰਘ ਹੈ। ਅੱਜ-ਕਲ੍ਹ ਇਹ ਬੱਸੀ ਪਠਾਣਾਂ (ਪਟਿਆਲਾ) ਵਿਚ ਰਹਿੰਦਾ ਹੈ। ਦੂਜੇ ਭਰਾ ਪਤਾਰਸੀ (ਪਟਿਆਲਾ) ਵਿਚ ਹਨ। ਆਪ ਦੀ ਸਿੰਘਣੀ

ਪਹਿਲਾਂ ਹੀ ਅਕਾਲ ਚਲਾਣਾ ਕਰ ਗਈ ਸੀ।

## ਗੁਣ ਅਤੇ ਸੁਭਾਉ–

ਸਰਦਾਰ ਕਰਮ ਸਿੰਘ ਜੀ ਲੰਮੇ ਪਤਲੇ ਜਵਾਨ ਸਨ। ਬੜੇ ਉਤਸ਼ਾਹੀ ਤੇ ਚੜ੍ਹਦੀਆਂ ਕਲਾ ਵਿਚ ਰਹਿਣ ਵਾਲੇ ਸਨ। ਖ਼ਾਲਸਈ ਜੋਸ਼ ਆਪ ਦੇ ਲੂੰ-ਲੂੰ ਵਿਚ ਧੱਸਿਆ ਹੋਇਆ ਸੀ। ਆਪ ਭਾਵੇਂ ਬੜੇ ਆਲਮ ਤੇ ਵਿਦਵਾਨ ਸਨ, ਪਰ ਰਹਿਣੀ-ਬਹਿਣੀ ਆਪ ਦੀ ਬੜੀ ਸਾਦੀ ਸੀ। ਜਦ ਪਿੰਡ ਵਿਚ ਜਾਂਦੇ, ਪਰ੍ਹੇ ਵਿਚ ਬੈਠ ਕੇ ਆਪਣੇ ਪੇਂਡੂ ਭਰਾਵਾਂ ਨਾਲ ਗੱਲਾਂ ਕਰ ਕੇ ਬੜਾ ਆਨੰਦ ਮਾਣਦੇ ਸਨ। ਆਪ ਠੇਠ ਤੇ ਬਾ-ਮੁਹਾਵਰਾ ਪੰਜਾਬੀ ਬੋਲਦੇ ਤੇ ਲਿਖਦੇ ਸਨ। ਆਪ ਦੀ ਲਿਖਤ ਵਿਚ ਲਗਦੀ ਵਾਹ ਅੰਗਰੇਜ਼ੀ ਤੇ ਫਾਰਸੀ ਦਾ ਸ਼ਬਦ ਕੋਈ ਨਹੀਂ ਸੀ ਆਉਂਦਾ। ਆਪ ਅੰਗ-ਪਾਲ ਮਿੱਤਰ, ਅਣਥੱਕ ਖੋਜੀ, ਸੱਚੇ ਕਿਰਤੀ, ਗੁਣਕਾਰੀ ਸੱਜਣ, ਨਿਡਰ ਤੇ ਸਦਾ ਸੱਚ ਬੋਲਣ ਵਾਲੇ ਲੇਖਕ ਸਨ। ਆਪ ਨੂੰ ਇੱਜ਼ਤ ਤੇ ਨਾਮਣੇ ਨਾਲੋਂ ਸੱਚਾ ਇਤਿਹਾਸ ਲਿਖਣ ਦੀ ਹਰ ਵੇਲੇ ਚੇਟਕ ਲੱਗੀ ਰਹਿੰਦੀ ਸੀ। ਆਪ ਨੂੰ ਮਿਲ ਕੇ ਕਿਸੇ ਨੂੰ ਬੜੀ ਹੀ ਪ੍ਰਸੰਨਤਾ ਪ੍ਰਾਪਤ ਹੁੰਦੀ ਸੀ। ਆਪ ਆਪਣੀਆਂ ਇਤਿਹਾਸਕ ਤੇ ਵਾਕਫੀ ਭਰਪੂਰ ਗੱਲਾਂ ਨਾਲ ਹਰ ਇਕ ਨੂੰ ਮੋਹ ਲੈਂਦੇ ਸਨ। ਆਪ ਦੀ ਯਾਦ ਸ਼ਕਤੀ ਬੜੀ ਬਲਵਾਨ ਸੀ।



ਆਪ ਨੂੰ ਭਰੋਸਾ ਸੀ ਕਿ ਜਦੋਂ ਵੀ ਆਪ ਇਤਿਹਾਸ ਲਿਖਣ ਬੈਠਣਗੇ ਤਾਂ ਦਿਨਾਂ ਵਿਚ ਹੀ ਯਾਦ-ਸ਼ਕਤੀ ਦੁਆਰਾ ਸਭ ਕੁਝ ਲਿਖ ਧਰਨਗੇ। ਆਪਣੇ ਯਾਦ-ਸ਼ਕਤੀ ਦੇ ਹੱਦੋਂ ਵਧ ਭਰੋਸੇ ਦੇ ਕਾਰਨ ਆਪ ਨੇ ਕਈ ਗੱਲਾਂ ਦੇ ਨੋਟ ਨਹੀਂ ਲੀਤੇ ਸਨ, ਜਿਸ ਦਾ ਮਗਰੋਂ ਬੜਾ ਨੁਕਸਾਨ ਹੋਇਆ। ਆਪ ਦੇ ਯਾਦ-ਭੰਡਾਰੇ ਦੀ ਦੌਲਤ ਆਪ ਦੇ ਨਾਲ ਹੀ ਅਲੋਪ ਹੋ ਗਈ।

ਆਪ ਨੂੰ ਕੌਮ ਲਈ ਇਤਿਹਾਸ ਦੀ ਮਹਾਨਤਾ ਦਾ ਜਿਤਨਾ ਅਨੁਭਵ ਹੋਇਆ ਸੀ, ਉਸ ਤੋਂ ਅਸੀਂ ਵਾਂਝੇ ਰਹਿ ਗਏ ਹਾਂ, ਪਰ ਆਪ ਦਾ ਜੀਵਨ ਇਤਿਹਾਸ ਖੋਜੀ ਦੀ ਪ੍ਰੇਰਨਾ ਦੇਣ ਲਈ ਇਕ ਮਿਸਾਲ ਹੈ। ਜੇ ਦਸ-ਵੀਹ ਨੌਜਵਾਨ ਹੁਣ ਵੀ ਮੈਦਾਨ ਵਿਚ ਨਿੱਤਰ ਕੇ ਉਹਨਾਂ ਦੀ ਪੈਰਵੀ ਕਰਨ ਲੱਗ ਪੈਣ ਤਾਂ ਇਸ ਪੱਖ ਤੋਂ ਪਏ ਘਾਟੇ ਬਹੁਤ ਹੱਦ ਤਕ ਪੂਰੇ ਹੋ ਸਕਦੇ ਹਨ।

**– ਹੀਰਾ ਸਿੰਘ 'ਦਰਦ'**

# ਚੌਥੀ ਛਾਪ ਦੀ ਭੂਮਿਕਾ

ਸਿੱਖ–ਇਤਿਹਾਸ-ਲੇਖਨ ਦੇ ਖੇਤਰ ਵਿਚ ਤੱਥਾਂ ਅਤੇ ਤੱਤਾਂ ਨੂੰ ਘੋਖਣ–ਪਰਖਣ ਅਤੇ ਕਬੂਲਣ ਵਿਚ ਪਹਿਲੀ ਵਾਰੀ ਵਿਗਿਆਨਕ-ਵਿਧੀ ਦੀ ਵਰਤੋਂ ਸਰਦਾਰ ਕਰਮ ਸਿੰਘ ਨੇ ਕੀਤੀ। ਉਹ ਬੀ. ਏ. ਦੀ ਪੜ੍ਹਾਈ ਵਿਚੇ ਛੱਡ ਕੇ 'ਸਿੱਖ-ਇਤਿਹਾਸ ਦੀ ਹਕੀਕਤ' ਲੱਭਣ ਲਈ ਉੱਠ ਤੁਰਿਆ। ਉਸ ਨੇ ਇਤਿਹਾਸ–ਲੇਖਨ ਅਤੇ ਪਰਖਣ ਦੀ ਕ੍ਰਿਆ, ਕਿਧਰੋਂ ਸਿੱਖੀ ਨਹੀਂ ਸੀ। ਆਪਣੇ ਕਾਰਜ ਦੀਆਂ ਸਾਰੀਆਂ ਕਸਵੱਟੀਆਂ ਉਸਦੀਆਂ ਆਪਣੀਆਂ ਸਿਰਜੀਆਂ ਸਨ। ਇਤਿਹਾਸ ਦੀ ਅੰਤਰ–ਦ੍ਰਿਸ਼ਟੀ ਉਸਨੇ ਆਪਣੇ ਸਹਿਜ ਅਧਿਐਨ ਵਿਚ ਚੰਗੇ ਇਤਿਹਾਸ ਗ੍ਰੰਥ ਪੜ੍ਹਦਿਆਂ ਪ੍ਰਾਪਤ ਕੀਤੀ। ਉਸ ਦੀ ਰਚਨਾ ਨੂੰ ਪੜ੍ਹਦਿਆਂ-ਪਰਖਦਿਆਂ, ਇਸ ਨੁਕਤੇ ਨੂੰ ਸਦਾ ਹੀ ਧਿਆਨ ਵਿਚ ਰੱਖਣਾ ਚਾਹੀਦਾ ਹੈ। ਇਹ ਗੱਲ ਵੀ ਧਿਆਨ ਮੰਗਦੀ ਹੈ ਕਿ ਸਰਦਾਰ ਕਰਮ ਸਿੰਘ ਨੂੰ ਸਾਥੋਂ ਵਿਛੜਿਆਂ ਛਿਆਸਠ ਵਰ੍ਹੇ ਬੀਤ ਗਏ ਹਨ ਪਰ ਅਜੇ ਤਕ ਅਸੀਂ ਉਸ ਦੇ ਪਾਏ ਦਾ ਦੂਜਾ ਇਤਿਹਾਸ ਆਲੋਚਕ ਨਹੀਂ ਉਪਜਾ ਸਕੇ। ਉਸ ਦੇ ਦੱਸੇ ਬਹੁਤ ਸਾਰੇ ਤੱਥ ਅਜੇ ਜਿਉਂ ਦੇ ਤਿਉਂ ਪ੍ਰਸ਼ਨ ਚਿੰਨ੍ਹ ਬਣੇ ਹੋਏ ਹਨ।

ਸਰਦਾਰ ਕਰਮ ਸਿੰਘ ਦਾ ਇਕ ਵੱਡਾ ਕਾਰਨਾਮਾ 'ਫੁਲਵਾੜੀ ਦਾ ਇਤਿਹਾਸ ਅੰਕ' ਸੀ। ਫੁਲਵਾੜੀ ਦੇ ਸੰਪਾਦਕ ਗਿਆਨੀ ਹੀਰਾ ਸਿੰਘ ਦਰਦ ਨੇ ਇਸ ਪਰਚੇ ਪਿੱਛੋਂ ਸਰਦਾਰ ਕਰਮ ਸਿੰਘ ਦੇ ਇਤਿਹਾਸ-ਖੋਜ ਨਾਲ ਸਬੰਧਤ ੩੩ ਲੇਖ, ਬਿਰਧਾਂ ਦੇ ਪੰਝੀ ਬਿਆਨ, ਲਾਹੌਰ ਦਰਬਾਰ ਦੇ ਰੋਜ਼ਨਾਮਚੇ, ਚਿੱਠੀਆਂ ਅਤੇ ਅਖ਼ਬਾਰਾਂ ਵਿਚ ਛਪੀਆਂ ਖਬਰਾਂ ਦੇ ਕੁਝ ਤਰਾਸ਼ੇ 'ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ' ਨਾਉਂ ਹੇਠ ਸੰਪਾਦਿਤ ਕਰਕੇ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 'ਸਿੱਖ–ਇਤਿਹਾਸ–ਰੀਸਰਚ–ਬੋਰਡ' ਵਲੋਂ ੧੯੬੪ ਈ. ਵਿਚ ਛਪਵਾਏ ਸਨ। ੧੯੭੫ ਈ. ਅਤੇ ੧੯੮੨ ਈ. ਵਿਚ ਇਹ ਪੁਸਤਕ ਦੋ ਬਾਰ ਹੋਰ ਛਪੀ। ੧੯੮੨ ਈ. ਤੋਂ ਪਿੱਛੋਂ ਹੁਣ ਤੀਕ, ਇਸ ਦੀ ਮੰਗ ਬਰਾਬਰ ਬਣੀ ਰਹੀ ਹੈ। ਜਿਉਂ-ਜਿਉਂ ਇਤਿਹਾਸ-ਗਿਆਨ ਦੀ ਸੋਝੀ ਵਧੀ ਹੈ, ਕਰਮ ਸਿੰਘ ਦੀਆਂ ਲਿਖਤਾਂ ਦੀ ਮੰਗ ਵਧੀ ਹੈ।

 

ਪਿਛਲੇ ਐਡੀਸ਼ਨਾਂ ਦੀ ਛਪਾਈ ਸਮੇਂ ਪਰੂਫ ਆਦਿ ਦੀ ਅਣਗਹਿਲੀ ਕਾਰਨ ਬਹੁਤ ਸਾਰੀਆਂ ਅਸ਼ੁੱਧੀਆਂ ਛਾਪਣ ਵਿਚ ਆ ਗਈਆਂ ਸਨ। ਉਨ੍ਹਾਂ ਦੀ ਸੋਧ ਕਰਦੇ ਸਮੇਂ ਅਨੁਭਵ ਹੋਇਆ ਕਿ ਭਾਵੇਂ 'ਦਰਦ' ਜੀ ਨੇ ਪੁਸਤਕ ਨੂੰ ਚਾਰ ਭਾਗਾਂ ਵਿਚ ਨਿੱਖੜ ਕੇ ਵੰਡਿਆ ਹੋਇਆ ਹੈ, ਪਰ ਪੁਰਾਣੇ ਪਰਚਿਆਂ ਵਿਚ ਛਪਣ ਦੇ ਸਮੇਂ ਨੂੰ ਆਧਾਰ ਬਣਾ ਕੇ ਤਰਤੀਬ ਦੇਣ ਨਾਲ, ਕਈ ਲੇਖ ਵਰਣਿਤ ਵਿਸ਼ੇ ਦੀ ਝਾਕੀ ਨਾਲੋਂ ਨਿਖੱੜ ਗਏ ਹਨ। ਕੁਝ ਦੋ ਤਿੰਨ ਲੇਖ ਹੋਰ ਨਵੇਂ ਹੱਥ ਆ ਗਏ ਜੋ ਲੜੀ ਵਿਚ ਸਮੋਣੇ ਜ਼ਰੂਰੀ ਹੋ ਗਏ। ਇਸ ਔਕੜ ਨੂੰ ਹੱਲ ਕਰਨ ਲਈ ਤਰਤੀਬ ਵਿਚ ਮਾਮੂਲੀ ਫੇਰ ਬਦਲ ਕਰਨਾ ਉਚਿਤ ਜਾਪਿਆ। ਹੁਣ ਦੀ ਤਰਤੀਬ ਅਨੁਸਾਰ ਸਾਰੀ ਸਮੱਗਰੀ ਨੂੰ ਤਿੰਨ ਵੱਖ-ਵੱਖ ਹਿੱਸਿਆਂ ਵਿਚ ਵੰਡ ਦਿੱਤਾ ਗਿਆ ਹੈ। ਫਲਸਰੂਪ ਪਾਠਕ ਆਪਣੀ ਰੁਚੀ ਦੇ ਵਿਸ਼ੇ ਵਾਲਾ ਅੰਸ਼ ਘੱਟ ਮੁੱਲ 'ਤੇ ਲੈ ਸਕਣਗੇ। ਸੰਪੂਰਨ ਪੁਸਤਕ ਇੱਕੋ ਸਮੇਂ ਖਰੀਦਣ ਵਾਲੇ ਨੂੰ ਤਿੰਨੇ ਭਾਗ ਇਕ-ਸੈਟ ਵਿਚ, ਵੀ ਮਿਲ ਸਕਣਗੇ।

ਸਤਿਗੁਰੂ ਨੂੰ ਪ੍ਰਵਾਨ ਹੋਇਆ ਤਾਂ ਬਾਕੀ ਦੀ ਸਾਰੀ ਰਚਨਾ ਵੀ ਇਸ ਪੁਸਤਕ ਉਪਰਾਂਤ ਛਾਪ ਕੇ ਪੂਰਾ ਸੈਟ ਸ੍ਰ: ਕਰਮ ਸਿੰਘ ਦੀਆਂ ਲਿਖਤਾਂ ਦਾ ਤਿਆਰ ਕਰ ਦਿੱਤਾ ਜਾਵੇਗਾ। ਪਾਠਕ ਆਪਣੀ ਆਪਣੀ ਲੋੜ ਅਨੁਸਾਰ ਵੱਖਰੀ-ਵੱਖਰੀ ਜਿਲਦ ਵਿਚ ਖਰੀਦ ਸਕਣਗੇ। ਇਹ ਵੀ ਵਿਚਾਰ ਹੈ ਕਿ ਉਨ੍ਹਾਂ ਦੇ ਲੇਖ ਕਾਜ਼ੀ ਨੂਰਦੀਨ ਦੀ ਵਾਰ ਸੰਬੰਧੀ ਆਪ ਦਾ ਲੇਖ, ਭੂਮਿਕਾ ਦੇ ਰੂਪ ਵਿਚ ਵਰਤ ਕੇ ਵਾਰ ਦਾ ਮੂਲ ਫਾਰਸੀ ਅਤੇ ਉਸ ਦਾ ਪੰਜਾਬੀ ਅਨੁਵਾਦ ਵੱਖਰੀ ਪੁਸਤਕ ਦੇ ਰੂਪ ਵਿਚ ਵੀ ਛਾਪ ਲਿਆ ਜਾਵੇ।

**ਡਾ: ਦੇਵਿੰਦਰ ਸਿੰਘ ਵਿਦਿਆਰਥੀ,**

 

# ਸਿੱਖ ਇਤਿਹਾਸ ਵੱਲੋਂ ਸਾਡੀ ਘਉਲ*

ਅੱਜ ਕਲ੍ਹ ਰੌਸ਼ਨੀ ਦੇ ਸਮੇਂ ਹਰ ਇਕ ਕੌਮ ਆਪਣੇ ਸੁਧਾਰ ਦਾ ਜਤਨ ਕਰ ਰਹੀ ਹੈ। ਮੁਸਲਮਾਨ, ਈਸਾਈ ਅਤੇ ਬੁੱਧ ਆਦਿ ਮਤਾਂ ਦੇ ਲੋਕ ਦਿਨ ਦੂਣੀ ਰਾਤ ਚੌਣੀ ਉੱਨਤੀ ਕਰ ਰਹੇ ਹਨ, ਪਰ ਇਕ ਸਿੱਖ ਕੌਮ ਹੈ ਜੋ ਉਨ੍ਹਾਂ ਦੇ ਨਾਲ-ਨਾਲ ਨਹੀਂ ਤੁਰ ਰਹੀ। ਭਾਵੇਂ ਕਿਹਾ ਜਾ ਸਕਦਾ ਹੈ ਕਿ ਵਿਤੋਂ ਵੱਧ ਕੇ ਜਤਨ ਕੀਤਾ ਜਾ ਰਿਹਾ ਹੈ, ਪਰ ਇਹ ਵੀ ਸੱਚ ਹੈ ਕਿ ਅਜੇ ਤੀਕ ਅਸੀਂ ਦੂਜੀਆਂ ਕੌਮਾਂ ਦੇ ਨਾਲ-ਨਾਲ ਤੁਰਨ ਦੀ ਸਮਰੱਥਾ ਨਹੀਂ ਰੱਖਦੇ। ਹੋਰ ਗੱਲਾਂ ਨੂੰ ਛੱਡ ਕੇ ਕੇਵਲ ਇਤਿਹਾਸ ਨੂੰ ਹੀ ਲੈ ਲਵੋ ਤਾਂ ਪਤਾ ਲਗ ਜਾਵੇਗਾ ਕਿ ਅਸੀਂ ਇਸ ਅਤਿ ਲੋੜੀਂਦੇ ਉਦਮ ਵਿਚ ਹੀ ਗੁਆਂਢੀ ਕੌਮਾਂ ਨਾਲੋਂ ਕਿੰਨੇ ਪਿੱਛੇ ਹਾਂ ?

ਇਹ ਇਕ ਮੰਨੀ-ਪਰਮੰਨੀ ਗੱਲ ਹੈ ਕਿ ਹਰ ਕੌਮ ਦੇ ਇਤਿਹਾਸ ਵਿਚ ਵਾਧੇ ਘਾਟੇ ਮੁਢ ਤੋਂ ਹੀ ਹੁੰਦੇ ਚਲੇ ਆਏ ਹਨ। ਇਸ ਤਰ੍ਹਾਂ ਦੀ ਅਦਲੀ-ਬਦਲੀ ਕਰਨ ਵਾਲਿਆਂ ਦੀ ਨੀਤ ਜਾਂ ਤਾਂ ਇਹ ਰਹੀ ਹੈ ਕਿ ਸਾਰੇ ਇਤਿਹਾਸ ਨੂੰ ਸਮੇਂ ਦੀ ਦਸ਼ਾ ਦੇ ਅਨੁਸਾਰ ਕੀਤਾ ਜਾਵੇ, ਅਰ ਜਾਂ ਕਿਸੇ ਖਾਸ ਪ੍ਰਯੋਜਨ-ਸਿੱਧੀ ਲਈ ਉਸ ਵਿੱਚ ਬਹੁਤ ਸਾਰੀਆਂ ਮਨ-ਘੜਤ ਗੱਲਾਂ ਵਾੜੀਆਂ ਜਾਣ। ਪਹਿਲਾ ਕੰਮ ਉਹ ਆਦਮੀ ਕਰਦੇ ਹਨ ਜੋ ਚਿੱਤੋਂ ਬੁਰਾ ਨਹੀਂ ਚਿਤਵਦੇ ਅਤੇ ਦੂਜਾ ਕੰਮ ਬਾਹਲਾ ਉਹ ਕਰਦੇ ਹਨ ਜੋ ਉਸ ਇਤਿਹਾਸ ਵਾਲੇ ਕੌਮ ਦੇ ਆਚਰਣ ਨੂੰ ਕਿਸੇ ਖਾਸ ਪਹਿਲੂ ਵੱਲੋਂ ਨੀਵਾਂ ਕਰਨਾ ਚਾਹੁੰਦੇ ਹਨ, ਪਰ ਇਹ ਜ਼ਰੂਰ ਹੈ ਕਿ ਇਨ੍ਹਾਂ ਦੋਹਾਂ ਹਾਲਤਾਂ ਵਿਚ, ਜਿਸ ਨੂੰ ਅਸਲ ਤੇ ਸ਼ੁੱਧ ਇਤਿਹਾਸ ਕਿਹਾ ਜਾਂਦਾ ਹੈ ਉਹ ਨਹੀਂ ਰਹਿੰਦਾ, ਕੋਈ ਗੱਲ ਵੱਧ ਹੋ ਜਾਂਦੀ ਹੈ ਅਤੇ ਕੋਈ ਘੱਟ।

ਏਸ ਅਸੂਲ ਦੀ ਪ੍ਰੌੜ੍ਹਤਾ ਯਹੂਦੀ, ਈਸਾਈ ਅਤੇ ਮੁਸਲਮਾਨ ਆਦਿ ਮਤਾਂ ਦੇ ਧਰਮ-ਪੁਸਤਕਾਂ ਅਤੇ ਇਤਿਹਾਸਾਂ ਤੋਂ ਹੁੰਦੀ ਹੈ। ਕੂਏਨਨ ਸਾਹਿਬ ਅਤੇ ਵੈਲ-ਹੌਸੀਨ ਸਾਹਿਬ ਨੇ ਯਹੂਦੀਆਂ ਦੀ ਧਰਮ-ਪੁਸਤਕ ਜਾਂ ਇਤਿਹਾਸ ਦੀ ਹਰ ਇੱਕ ਕਿਤਾਬ ਨੂੰ ਅਸੀਰੀਆ, ਬਾਬੁਲ ਅਤੇ ਮਿਸਰ ਦੇ ਪੁਰਾਣੇ ਸਿੱਕਿਆਂ ਦੀ ਸਹਾਇਤਾ ਨਾਲ

---

*੧-ਕੱਤਕ ਕਿ ਵਿਸਾਖ, ਪੰਨਾ੧੧-੧੭, ਲਾਹੌਰ ਬੁਕ ਸ਼ਾਪ, ਲੁਧਿਆਣਾ,*

ਪੜਤਾਲਿਆ ਹੈ, ਆਪਣੀ ਖੋਜ ਦੁਆਰਾ ਹਰ ਪੁਸਤਕ ਦੇ ਵਾਧੇ ਘਾਟੇ ਦੇ ਥਾਂ-ਥਿੱਤੇ ਦੱਸੇ ਹਨ ਅਤੇ ਸਿੱਧ ਕੀਤਾ ਹੈ ਕਿ 'ਪੁਰਾਣਾ ਅਹਿਦ ਨਾਮਾ' ਨਾਮੀ ਪੁਸਤਕ ਜੋ ਅੱਜ ਪਰਚੱਲਤ ਹੈ, ਇਹ ਉਹ ਨਹੀਂ ਜੋ ਸਭ ਤੋਂ ਪਹਿਲਾਂ ਲਿਖੀ ਅਥਵਾ ਸੁਣਾਈ ਗਈ ਸੀ। ਇਨ੍ਹਾਂ ਦੋਹਾਂ ਖੋਜੀਆਂ ਦੇ ਖੋਜ ਦਾ ਤੱਤ ਇਕ ਪਾਦਰੀ ਇਸ ਤਰ੍ਹਾਂ ਦੱਸਦਾ ਹੈ:- 'ਇਸਰਾਈਲ ਦੇ ਇਤਿਹਾਸ ਲਈ ਸਾਡੀਆਂ ਪਰਮਾਣੀਕ ਪੁਸਤਕਾਂ 'ਪੁਰਾਣੇ ਅਹਿਦ ਨਾਮੇ' ਦੀਆਂ ਕਿਤਾਬਾਂ ਹੀ ਹਨ। ਸਾਡੇ ਮੰਦ ਭਾਗਾਂ ਨੂੰ ਕੋਈ ਕਿਤਾਬ ਸਾਡੇ ਤੀਕ ਆਪਣੀ ਪਹਿਲੀ ਸ਼ਕਲ ਵਿਚ ਨਹੀਂ ਪਹੁੰਚੀ, ਇਨ੍ਹਾਂ ਨੂੰ ਪਹਿਲੇ ਇਤਿਹਾਸਕਾਰਾਂ ਨੇ ਵਧਾ ਘਟਾ ਛੱਡਿਆ ਹੈ ਤੇ ਇਨ੍ਹਾਂ ਇਤਿਹਾਸਕਾਰਾਂ ਦਾ ਪ੍ਰਯੋਜਨ ਇਹਨਾਂ ਅਸਲੀ ਗੱਲਾਂ ਨੂੰ ਠੀਕ ਠਾਕ ਦੱਸਣਾ ਨਹੀਂ ਸੀ, ਜਿਤਨਾ ਕਿ ਉਨ੍ਹਾਂ ਉੱਤੇ ਰੰਗ ਚੜ੍ਹਾਉਣਾ ਸੀ ਤਾਂ ਜੋ ਇਸ ਢੰਗ ਨਾਲ ਖਾਸ ਉਨ੍ਹਾਂ ਦੇ ਸਮੇਂ ਦੇ ਆਦਮੀ ਧਾਰਮਿਕ ਸਿੱਖਿਆ ਚੰਗੀ ਲੈ ਸਕਣ। ਇਸ ਮਤਲਬ ਦੇ ਸਿੱਧ ਕਰਨ ਵਾਸਤੇ ਉਹ ਐਸਾ ਵਧਾ ਘਟਾ ਜਾਂ ਤਬਦੀਲੀ ਕਰਨੋਂ ਰਤਾ ਵੀ ਨਹੀਂ ਝਿਜਕੇ, ਜਿਸ ਨਾਲ ਕਿ ਉਹ ਪੁਸਤਕ ਉਨ੍ਹਾਂ ਦੇ ਆਪਣੇ ਆਸ਼ੇ ਨਾਲ ਮਿਲ ਜਾਵੇ। 'ਪੁਰਾਣੇ ਅਹਿਦ-ਨਾਮੇ' ਦੀਆਂ ਇਤਿਹਾਸਕ ਕਿਤਾਬਾਂ ਦੀ ਤਹਿ ਵਿਚ ਪਈਆਂ ਪਹਿਲੀਆਂ ਕਿਤਾਬਾਂ ਨੂੰ ਮੁੜ ਪ੍ਰਾਪਤ ਕਰਨ ਲਈ ਸਾਨੂੰ ਪਿਛਲੀਆਂ ਪਾਈਆਂ ਗੱਲਾਂ ਕੱਢ ਦੇਣ, ਕੱਢੀਆਂ ਹੋਈਆਂ ਪਾਉਣ ਅਤੇ ਭੁੱਲਾਂ ਨੂੰ ਠੀਕ ਕਰਨ ਦੀ ਲੋੜ ਹੈ। ਭਾਵੇਂ ਪਹਿਲਾਂ-ਪਹਿਲਾਂ ਤਾਂ ਇਹ ਅਸੰਭਵ ਜਾਪੇ ਪਰ ਹੇਠਲੀਆਂ ਤਿੰਨਾਂ ਗੱਲਾਂ ਨਾਲ ਬਹੁਤ ਕੁਝ ਸੌਖਾ ਹੋ ਜਾਂਦਾ ਹੈ। (ਅੱਗੇ ਉਹ ਤਿੰਨ ਗੱਲਾਂ ਹਨ)—

ਇਹ ਗੱਲ ਯਹੂਦੀਆਂ ਵਿਚ ਹੀ ਨਹੀਂ ਈਸਾਈਆਂ ਵਿਚ ਇਸ ਤੋਂ ਵੀ ਵੱਧ ਹਨੇਰ-ਚੰਦੇਂ ਹੈ। ਹਜ਼ਰਤ ਈਸਾ ਦੇ ਮਗਰੋਂ ਹੀ ਹੋਰ-ਹੋਰ ਆਦਮੀਆਂ ਨੇ ਮਨਘੜਤ ਬਾਰਾਂ ਅੰਜੀਲਾਂ ਬਾਰਾਂ ਸ਼ਾਗਿਰਦਾਂ ਦੇ ਨਾਉਂ 'ਤੇ ਬਣਾ ਦਿੱਤੀਆਂ। ਆਪਣੇ ਸ਼ਹੀਦਾਂ ਦੀ ਗਿਣਤੀ ਵਧਾਣ ਲਈ ਬਦੋ-ਬਦੀ ਸਮੇਂ ਦੇ ਬਾਦਸ਼ਾਹਾਂ ਨੂੰ ਜ਼ਾਲਮ ਅਤੇ ਅਨਿਆਈ ਬਣਾ ਦਿੱਤਾ, ਦਾਰਸ਼ਨਿਕ ਸੈਨਿਕਾਂ ਨੂੰ ਸੇਂਟ ਪਾਲ ਦਾ ਚੇਲਾ ਸਿੱਧ ਕਰਨ ਵਾਸਤੇ ਪਾਦਰੀਆਂ ਨੇ ਸੈਂਕੜੇ ਚਿੱਠੀਆਂ ਮਨਘੜਤ ਹੀ ਲਿਖ ਕੇ ਕਿਤਾਬਾਂ ਵਿਚ ਦਰਜ ਕਰ ਲਈਆਂ। ਆਰਮੀਨੀਅਨ ਚਰਚ ਨੂੰ ਆਪਣੇ ਨਾਲ ਮਿਲਾਉਣ ਵਾਸਤੇ ਚੌਦਵੀਂ ਸਦੀ ਈਸਵੀਂ ਵਿਚ ਪੋਪ ਬੌਨੀਫੇਸ ਅੱਠਵੇਂ ਨੇ ਮਨਘੜਤ ਲਿਖਤਾਂ ਬਣਾ ਲਈਆਂ ਜਿਨ੍ਹਾਂ ਵਿਚ ਦੱਸਿਆ ਕਿ ਆਰਮੀਨੀਅਨ ਅਤੇ ਜੋਰਜੀਅਨ ਵਡੇਰੇ ਚੌਥੀ ਸਦੀ ਈਸਵੀ ਦੇ ਆਰੰਭ ਵਿਚ ਪੋਪ ਸਿਲਵੈਸਟਰ ਦੇ ਤਾਬਿਆ ਹੋ ਚੁੱਕੇ ਹਨ। ਇਸੇ ਤਰ੍ਹਾਂ ਅੱਜ ਕਲ੍ਹ ਦੀ ਪਰਚੱਲਤ ਅੰਜੀਲ ਦਾ 'ਨਵਾਂ ਅਹਿਦ-ਨਾਮਾ' ਵੀ ਉਹ ਅਸਲ ਪੁਸਤਕ ਨਹੀਂ ਹੈ, ਜੋ ਪਹਿਲਾਂ ਪਹਿਲ ਲਿਖਿਆ ਗਿਆ ਸੀ। ਬਹੁਤ ਸਾਰੀਆਂ ਗੱਲਾਂ ਕੱਢੀਆਂ ਅਤੇ ਬਹੁਤੀਆਂ ਪਾਈਆਂ ਗਈਆਂ, ਸਭ ਮੰਨਦੇ ਹਨ। ਚਾਰ

ਸ਼ਾਗਿਰਦਾਂ ਦੀਆਂ ਲਿਖਤਾਂ ਉਨ੍ਹਾਂ ਦੀਆਂ ਨਹੀਂ ਹਨ ਜਿਨ੍ਹਾਂ ਦੇ ਨਾਉਂ 'ਤੇ ਉਹ ਅੱਜ ਕਲ੍ਹ ਸਦੀ ਦੀਆਂ ਹਨ, ਸਗੋਂ ਕਿਸੇ ਹੋਰਸ ਹੱਥ ਨੇ ਲਿਖ ਕੇ ਉਨ੍ਹਾਂ ਦੇ ਨਾਵਾਂ 'ਤੇ ਚਲਾ ਦਿੱਤੀਆਂ ਹਨ, ਇਸ ਮੱਤ ਦੀਆਂ ਕਿਤਾਬਾਂ ਵਿਚ ਏਤਨਾ ਰੌਲਾ ਹੈ ਕਿ ਅੱਜ ਕਲ੍ਹ ਦੇ ਇਕ ਉੱਘੇ ਵਲਾਇਤ ਦੇ ਵੱਡੇ ਪਾਦਰੀ ਦੀ ਸੰਮਤੀ ਮੂਜਬ ਪੰਜਵੀਂ ਸਦੀ ਈਸਵੀ ਤੱਕ ਦੀਆਂ ਲਿਖੀਆਂ ਪੁਸਤਕਾਂ ਮਨਘੜਤ ਲਿਖਤਾਂ ਨਾਲ ਸਿਰੋਂ ਪੈਰਾਂ ਤੀਕ ਭਰੀਆਂ ਹੋਈਆਂ ਹਨ।

ਪਰ ਮੁਸਲਮਾਨ ਕੌਮ ਦੀਆਂ ਕਿਤਾਬਾਂ ਵਿਚ ਸਭ ਤੋਂ ਵੱਧ ਕੇ ਹੇਰ-ਫੇਰ ਹੋਇਆ ਹੈ। ਕੌਣ ਨਹੀਂ ਜਾਣਦਾ ਕਿ ਲਿਖਾਰੀਆਂ ਨੇ ਬੀਬੀ ਆਇਸ਼ਾਂ ਸੰਬੰਧੀ ਕੀ ਕੀ ਅਨਰਥ ਮਾਰੇ ਹਨ। ਬੀਬੀ ਜੈਨਬ ਦੇ ਵਿਆਹ ਸੰਬੰਧੀ ਕੀ ਕੁਝ ਲਿਖਿਆ ਹੈ। ਲੌਂਡੀਆਂ ਦੀ ਗਿਣਤੀ ਕਿਸ ਤਰ੍ਹਾਂ ਵਧਾਈ ਹੈ ਅਤੇ ਮਨਘੜਤ ਗੱਲਾਂ ਕਿਸ ਤਰ੍ਹਾਂ ਵਾੜੀਆਂ ਹਨ। ਵਾਕ ਦੀ ਤਾਰੀਖ ਬਾਬਤ ਤਾਂ ਇਹ ਫਤਵਾ ਹੀ ਲੱਗ ਚੁੱਕਾ ਹੈ ਕਿ ਇਸ ਦਾ ਪਰਮਾਣ ਕਿਧਰੇ ਨਹੀਂ ਮੰਨਿਆ ਜਾਵੇਗਾ, ਹਾਲਾਂ ਕਿ ਇਹ ਬਹੁਤ ਪੁਰਾਣੀ ਤਾਰੀਖ ਮੁਸਲਮਾਨਾਂ ਦੀ ਹੈ। ਹੱਮਾਦ ਲਿਖਦਾ ਹੈ ਕਿ ਫਿਰਕਾ ਜ਼ਨਾਦਕੀਆਂ ਨੇ ਚੌਦਾਂ ਹਜ਼ਾਰ ਹਦੀਸਾਂ ਆਪ ਘੜ ਲਈਆਂ ਸਨ, ਵਜਾਹ ਨੇ ਆਪ ਮੰਨਿਆ ਹੈ ਕਿ ਚਾਰ ਹਜ਼ਾਰ ਹਦੀਸਾਂ ਮੈਂ ਆਪ ਬਣਾਈਆਂ ਹਨ। ਸੁੰਨੀਆਂ ਨੇ ਸ਼ੀਆਂ ਨੂੰ ਨੀਚਾ ਵਿਖਾਉਣ ਲਈ ਇਨ੍ਹਾਂ ਦੇ ਇਮਾਮਾਂ ਨੂੰ ਬੁਰਾ ਲਿਖਿਆ ਅਤੇ ਸ਼ੀਆਂ ਨੇ ਸੁੰਨੀਆਂ ਦਾ ਦਿਲ ਦੁਖਾਉਣ ਵਾਸਤੇ ਇਨ੍ਹਾਂ ਦੇ ਖਲੀਫਿਆਂ ਦੀ ਗਤ ਬਣਾਈ, ਪਰ ਵਾਧੇ ਦੀ ਗੱਲ ਇਹ ਹੈ ਕਿ ਆਪਣੇ ਕਥਨ ਨੂੰ ਪਰਮਾਣੀਕ ਬਣਾਉਣ ਲਈ ਆਪਣੇ ਆਸ਼ੇ ਨੂੰ ਹਜ਼ਰਤ ਮੁਹੰਮਦ ਜੀ ਦੇ ਮੂੰਹੋਂ ਨਿਕਲਿਆ ਹੋਇਆ ਸਿੱਧ ਕੀਤਾ। ਕਈਆਂ ਨੇ ਹੱਦ ਦਰਜੇ ਦੀ ਸ਼ਰਧਾ ਦੇ ਕਾਰਨ ਨਵੀਆਂ ਨਵੀਆਂ ਗੱਲਾਂ ਆਪਣੇ ਨਬੀ ਕਰੀਮ ਵੱਲ ਲਿਆਉਣੀਆਂ ਆਰੰਭੀਆਂ ਅਤੇ ਜਿਸ ਤਰ੍ਹਾਂ ਯਹੂਦੀ ਤੇ ਈਸਾਈ ਆਪਣੇ-ਆਪਣੇ ਵੱਡਿਆਂ ਦੀਆਂ ਕਲਪਿਤ ਕਰਾਮਾਤਾਂ ਦੱਸਦੇ ਸਨ, ਮੁਸਲਮਾਨਾਂ ਨੇ ਵੀ ਉਨ੍ਹਾਂ ਦੇ ਮੁਕਾਬਲੇ 'ਤੇ ਉਹ ਅਕਲੋਂ ਪੇਰੀਆਂ ਗੱਲਾਂ ਲਿਖੀਆਂ ਜਿਨ੍ਹਾਂ ਦਾ ਖ਼ਾਬ-ਖਿਆਲ ਵੀ ਰਸੂਲ ਕਰੀਮ ਦੇ ਸਮੇਂ ਵਿਚ ਨਹੀਂ ਸੀ। ਸ਼ੀਆਂ ਨੇ ਆਪਣਾ ਨਿਰਭਰ ਅਹਿਲਿ ਬੈਤ ਉੱਤੇ ਰੱਖਿਆ ਅਤੇ ਉਨ੍ਹਾਂ ਦੀ ਉਪਮਾ ਵਿਚ ਅਜਿਹੀਆਂ ਅਕਲੋਂ ਪੇਰੀਆਂ ਘੜੀਆਂ ਕਿ ਉਨ੍ਹਾਂ ਬਜ਼ੁਰਗਾਂ ਨੂੰ ਆਪਣੇ ਜਿਉਂਦਿਆਂ ਉਨ੍ਹਾਂ ਦਾ ਖਿਆਲ ਵੀ ਨਾ ਆਇਆ ਹੋਵੇ। ਇਸੇ ਤਰ੍ਹਾਂ ਸੁੰਨੀਆਂ ਨੇ ਆਪਣੇ ਇਮਾਮਾਂ ਨੂੰ ਭਾਂਤ-ਭਾਂਤ ਦੀਆਂ ਕਰਾਮਾਤਾਂ ਨਾਲ ਲੱਦ ਦਿੱਤਾ ਅਤੇ ਜਿਤਨੀਆਂ ਅਕਲ ਪਰੇਰੀਆਂ ਗੱਲਾਂ ਆਦਮੀ ਘੜ ਸਕਦਾ ਹੈ, ਸਭ ਘੜੀਆਂ। ਉਨ੍ਹਾਂ ਦਾ ਸੰਬੰਧ ਅਜਿਹੇ ਬਜ਼ੁਰਗਾਂ ਨਾਲ ਪਾਇਆ ਜਿਹੜੇ ਸੱਚ-ਮੁੱਚ ਹੀ ਬੇ-ਗੁਨਾਹ ਸਨ ਤੇ ਜਿੰਨ੍ਹਾਂ ਨੂੰ ਅਜੇਹੇ ਕੰਮ ਨਾਲ ਕੋਈ ਵਾਸਤਾ ਨਹੀਂ ਸੀ। ਪੰਜ ਸੌ ਵਰ੍ਹਿਆਂ ਪਿਛੋਂ ਰੱਬ ਦਾ ਦਰਿਆ ਵਿਚੋਂ ਕੱਢਣ ਅਤੇ ਇਸਰਾਈਲ ਦੀ

ਧੌਣ ਉੱਤੇ ਥੱਪੜ ਮਾਰ ਕੇ ਰੂਹਾਂ ਦੀ ਥੈਲੀ ਉਸ ਪਾਸੋਂ ਖੋਹ ਲੈਣੀ ਕੁਝ ਘੱਟ ਗੱਲਾਂ ਨਹੀਂ ਸਨ। ਇਕ ਕਵੀ ਦੇ ਬੇਲਗਾਮ ਅਤੇ ਇਕ ਚਿਤਰਕਾਰ ਦੀ ਆਪ-ਹੁਦਰੀ ਲਿਖਣ ਦੀ ਅਜਿਹੀ ਵਡਿਆਈ ਦੀ ਤਸਵੀਰ ਨਹੀਂ ਖਿੱਚ ਸਕਦੀ। ਅਸਲੀ ਚਿੱਤਰਕਾਰ ਦਾ ਖਿਆਲ ਦਿਲਾਂ ਤੋਂ ਕਦੇ ਦਾ ਉਡ ਗਿਆ। ਬਸ ਇਹੋ ਹੀ ਕਰਾਮਾਤ ਰਹਿ ਗਈ ਕਿ ਸੂਰਜ ਨੂੰ ਇਕ ਘੰਟਾ ਜਾਂ ਤਿੰਨ ਘੰਟਿਆਂ ਤੀਕ ਇਸ ਲਈ ਖੜ੍ਹਾ ਕਰ ਛੱਡਿਆ ਕਿ ਹਜ਼ਰਤ ਅਲੀ ਦੇ ਲੌਢੇ ਵੇਲੇ ਦੀ ਨਮਾਜ਼ ਕਜ਼ਾ ਹੁੰਦੀ ਸੀ। ਜਬਰਾਈਲ ਅਸਮਾਨੋਂ ਇਕ ਲਿਖਤ ਲੈ ਕੇ ਉਤਰਿਆ ਅਤੇ ਉਸ ਉੱਤੇ ਹਜ਼ਰਤ ਜੀ ਦੀਆਂ ਮੋਹਰਾਂ ਕਰਵਾਈਆਂ। ਜਿਸ ਦੇ ਅਰਥ ਇਹ ਸਨ ਕਿ ਹਜ਼ਰਤ ਇਮਾਮ ਹੁਸੈਨ ਦਾ ਕਰਬਲਾ ਵਿਚ ਸ਼ਹੀਦ ਹੋਣਾ ਸਾਨੂੰ ਮਨਜ਼ੂਰ ਹੈ। ਹਜ਼ਰਤ ਅਲੀ ਜੀ ਨੇ ਇਕ ਖੂਹ ਵਿਚ ਉਤਰ ਕੇ ਇਕ ਸੌ ਜਾਂ ਕਈ ਹਜ਼ਾਰ, ਕਈ ਲੱਖਾਂ ਨੂੰ ਕਤਲ ਕੀਤਾ ਕਰਬਲਾ ਦੇ ਮੈਦਾਨ ਵਿਚ ਜਿਨ੍ਹਾਂ ਦਾ ਬਾਦਸ਼ਾਹ ਕਈ ਲੱਖ ਲਸ਼ਕਰ ਨਾਲ ਹਜ਼ਰਤ ਇਮਾਮ ਹੁਸੈਨ ਦੀ ਸਹਾਇਤਾ ਲਈ ਹਾਜ਼ਰ ਹੋਇਆ, ਪਰ ਆਪ ਨੇ ਸਹਾਇਤਾ ਮਨਜ਼ੂਰ ਨਾ ਕੀਤੀ। ਦਰਾ ਖ਼ੈਬਰ ਨੂੰ ਹਜ਼ਰਤ ਅਲੀ ਨੇ ਆਪਣੇ ਇਕ ਹੱਥ ਨਾਲ ਉਠਾ ਲਿਆ। ਅਸਮਾਨੋਂ ਰੋਜ਼ ਖਾਣੇ ਨਾਲ ਭਰੇ ਭਰਾਏ ਥਾਲ ਉਤਰੇ ਸਨ ਆਦਿ......। ਇਕ ਹੋਰ ਥਾਂ ਆਪ ਹਦੀਸ ਵਿਚ ਪਈ ਹਨੇਰ ਚੌਦੇਂ ਦਾ ਜ਼ਿਕਰ ਕਰਦੇ-ਕਰਦੇ ਲਿਖਦੇ ਹਨ ਕਿ ਜੇਕਰ ਇਨ੍ਹਾਂ ਹਦੀਸਾਂ ਨੂੰ ਹਜ਼ਰਤ ਮੁਹੰਮਦ ਜੀ ਦੇ ਅੱਗੇ ਪੇਸ਼ ਕਰਨ ਦੀ ਕੋਈ ਸੂਰਤ ਨਿਕਲ ਆਏ ਤਾਂ ਹਜ਼ਾਰ ਵਿਚੋਂ ਇਕ ਵੱਡੇ ਔਖ ਨਾਲ ਇਕ ਸੱਚੀ ਸਾਖੀ ਨਿਕਲੇਗੀ।

ਇਹ ਕੇਵਲ ਵੰਨਗੀ ਮਾਤਰ ਇਕ ਬੰਨੇ ਦਾ ਹਾਲ ਦੱਸਿਆ ਗਿਆ ਹੈ ਤਾਂ ਜੋ ਅਨਰਥ ਉਤਲੀਆਂ ਕੌਮਾਂ ਦੇ ਇਤਿਹਾਸ ਆਦਿ ਪੁਸਤਕਾਂ ਵਿਚ ਹੋਏ ਹਨ, ਉਹ ਪੁਸਤਕਾਂ ਦੇ ਪੜ੍ਹਨ ਵਾਲੇ ਨੂੰ ਹੀ ਮਾਲੂਮ ਹੋ ਸਕਦੇ ਹਨ। ਇਤਨੇ ਸਾਰੇ ਲੇਖ ਦਾ ਮਤਲਬ ਇਹ ਸੀ ਕਿ ਜਿਹੜੀਆਂ ਕੌਮਾਂ ਮੁੱਢ ਤੋਂ ਹੀ ਆਪਣੇ ਸਮਾਚਾਰ ਆਪ ਲਿਖਦੀਆਂ ਆਈਆਂ ਹਨ, ਜਦ ਉਨ੍ਹਾਂ ਦੀਆਂ ਤਾਰੀਖਾਂ ਅਤੇ ਪੁਸਤਕਾਂ ਦਾ ਇਹ ਹਾਲ ਹੈ ਤਾਂ ਸੋਚੋ ਕਿ ਸਾਡਾ ਕੀ ਹਾਲ ਹੋਵੇਗਾ।

ਜਿਨ੍ਹਾਂ ਨੂੰ ਇਤਿਹਾਸ ਦੀ ਕਦਰ ਹੀ ਨਹੀਂ ਹੈ। ਇਹ ਤਾਂ ਜ਼ਰੂਰ ਹੈ ਕਿ ਜਿਸ ਤਰ੍ਹਾਂ ਹੋਰਨਾਂ ਕੌਮਾਂ ਦੇ ਇਤਿਹਾਸ ਆਦਿ ਦੀਆਂ ਪੁਸਤਕਾਂ ਵਿਚ ਵਾਧੇ ਘਾਟੇ ਹੁੰਦੇ ਆਏ ਹਨ ਇਸ ਤਰ੍ਹਾਂ ਸਾਡੇ ਵਿਚ ਵੀ ਹੋਏ ਹੋਣਗੇ। ਪਰ ਘਾਟੇਵੰਦੀ ਗੱਲ ਇਹ ਹੈ ਕਿ ਹੋਰ ਕੌਮਾਂ ਨੇ ਜਤਨ ਕਰਕੇ ਵਾਧੇ ਘਾਟੇ ਲੱਭ ਕੇ ਆਪੋ ਆਪਣੇ ਇਤਿਹਾਸ ਸੋਧ ਲਏ ਅਤੇ ਇਸ ਵੇਲੇ ਸਚਾਈ ਦੇ ਨੇੜੇ-ਨੇੜੇ ਜਾਪਦੇ ਹਨ। ਸਿੱਖ ਕੌਮ ਹੈ ਜੋ ਜਾਣਦੀ ਹੈ ਕਿ ਵਾਧੇ ਘਾਟੇ ਸਾਡੀਆਂ ਪੁਸਤਕਾਂ ਵਿਚ ਵੀ ਕੀਤੇ ਗਏ ਹਨ, ਪਰ ਜਤਨ ਨਹੀਂ ਕਰਦੀ। ਉਨ੍ਹਾਂ ਪੁਸਤਕਾਂ ਦੀ ਪੜਤਾਲ ਕੀਤੀ ਜਾਵੇ, ਇਤਿਹਾਸ ਵਿਚ ਮਨ

 

ਭਾਉਂਦੀਆਂ ਗੱਪਾਂ ਮਾਰੀਆਂ ਗਈਆਂ ਹਨ। ਆਏ ਦਿਨ ਸਾਖੀਆਂ ਦੇ ਆਸਰੇ ਅਨ-ਮਤੀ ਲੋਕ ਪੰਥ ਉੱਤੇ ਹਮਲਾ ਕਰਦੇ ਹਨ, ਪਰ ਪੰਥ ਨੇ ਉਹ ਸਹਿਨਸ਼ੀਲਤਾ ਧਾਰਨ ਕੀਤੀ ਜਾਪਦੀ ਹੈ। ਇਸ ਤਰ੍ਹਾਂ ਦੀਆਂ ਗੱਲਾਂ ਵੇਖ ਕੇ ਪੁਸਤਕਾਂ ਦੀ ਪੜਤਾਲ ਕਰਨੀ ਕਿਤੇ ਰਹੀ, ਪੜਤਾਲ ਦਾ ਖਿਆਲ ਵੀ ਦਿਲ ਵਿਚ ਨਹੀਂ ਲਿਆਉਂਦਾ।

ਪੰਥ ਦੇ ਸਾਰੇ ਇਤਿਹਾਸ ਨੂੰ ਛੱਡ ਕੇ ਕੇਵਲ ਸ੍ਰੀ ਗੁਰੂ ਸਾਹਿਬਾਂ ਦਾ ਇਤਿਹਾਸ ਹੀ ਲਵੋ। ਇਨ੍ਹਾਂ ਸਾਰੇ ਸਮਾਚਾਰਾਂ ਨੂੰ ਵੀ ਛੱਡਦੇ ਹੋਏ ਹੋਰ ਨੇੜੇ ਆ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦਾ ਸਮਾਂ ਹੀ ਵਿਚਾਰੋ। ਕਿਤਨੀ ਕੁ ਹੈਰਾਨਗੀ ਦੀ ਗੱਲ ਹੈ ਕਿ ਸਾਨੂੰ ਉਹ ਵੇਲਾ ਸਪਸ਼ਟ ਅਤੇ ਸਹੀ ਤੌਰ 'ਤੇ ਮਾਲੂਮ ਨਹੀਂ, ਜਿਸ ਸ਼ੁਭ ਵੇਲੇ ਅਤੇ ਖਿਨ ਵਿਚ ਕਲਜੁਗ ਦਾ ਰਾਜ ਬਦਲ ਕੇ ਸਤਿਜੁਗ ਦਾ ਪਹਿਰਾ ਹੋ ਗਿਆ, ਜਿਸ ਵੇਲੇ ਸਤਿਨਾਮ ਦੇ ਮੰਤਰ ਅੱਗੇ ਕੂੜੇ ਨਾਉਂ ਛਿਪ ਗਏ, ਜਿਸ ਵੇਲੇ ਬਣਾਉਟੀ ਧਰਮ ਦੀ ਜੜ੍ਹ ਉਖੜੀ ਅਤੇ ਖਾਲਸਾ ਧਰਮ ਦਾ ਬੀ ਪੈ ਗਿਆ, ਜਿਸ ਵੇਲੇ ਹਉਮੈ ਅਤੇ ਹੰਕਾਰ ਮਾਰਗ ਹਟ ਕੇ ਨਿਮਰਤਾ ਅਤੇ ਭਗਤੀ ਮਾਰਗ ਚੱਲਿਆ, ਜਿਸ ਵੇਲੇ ਸ਼ਰਾਕਤ ਟੁੱਟ ਕੇ ਏਕਤਾ ਸਥਾਪਨ ਹੋਈ, ਜਿਸ ਘੜੀ ਕਰੋੜਾਂ ਪਦਮਾਂ ਜੀਆਂ ਦੇ ਉਧਾਰ ਦਾ ਨਸੀਬਾ ਜਾਗਿਆ, ਜਿਸ ਵੇਲੇ ਅਗਿਆਨਤਾ ਦੀ ਧੁੰਧ ਮਿਟੀ ਅਤੇ ਸਤਿ ਧਰਮ ਤੇ ਗਿਆਨ ਦਾ ਚਾਨਣ ਹੋਇਆ। ਕਿੱਡੇ ਹਨੇਰ ਦੀ ਗੱਲ ਹੈ ਕਿ ਚੰਗੇ-ਚੰਗੇ ਵਿਦਵਾਨ ਅਤੇ ਪਾਠਕ ਹੋ ਗੁਜ਼ਰੇ ਅਤੇ ਰਾਜੇ ਹੋ ਗੁਜ਼ਰੇ, ਪਰ ਕਿਸੇ ਉਸ ਪਲ ਦਾ ਪਤਾ ਨਾ ਕਢਾਇਆ।[੧] ਸ਼ੋਕ ਹੈ ਕਿ ਅਜੇ ਤੀਕ ਵੀ ਏਧਰ ਧਿਆਨ ਨਹੀਂ ਦਿੱਤਾ ਗਿਆ। ਕੋਈ ਕਹਿ ਰਿਹਾ ਹੈ ਕਿ ਵੈਸਾਖ ਸੁਦੀ ਤਿੰਨ ਨੂੰ 'ਮਿਟੀ ਧੁੰਧ ਜਗੁ ਚਾਨਣੁ ਹੋਆ' ਅਤੇ ਕੋਈ ਆਖਦਾ ਹੈ ਕਿ ਕਤਕ ਪੂਰਨਮਾਸ਼ੀ ਨੂੰ 'ਕਲ ਤਾਰਨ ਗੁਰੂ ਨਾਨਕ ਆਇਆ' ਪਰ ਅਜੇ ਤੀਕ ਇਹ ਫੈਸਲਾ ਨਹੀਂ ਹੋਇਆ ਕਿ ਠੀਕ ਦਿਨ ਕੇਹੜਾ ਹੈ। ਭਾਈ ਮਨੀ ਸਿੰਘ ਜੀ ਵਿਸਾਖ ਸੁਦੀ ਤਿੰਨ ਕਹਿੰਦੇ ਹਨ, ਹੋਰ ਦਸ ਵਾਰਾਂ ਪੁਰਾਣੀਆਂ ਜਨਮ ਸਾਖੀਆਂ ਹਨ ਉਹ ਵੀ ਵਿਸਾਖ ਸੁਦੀ ਤਿੰਨ ਹੀ ਦਸਦੀਆਂ ਹਨ। ਭਾਈ ਬਾਲੇ ਵਾਲੀ ਜਨਮ ਸਾਖੀ ਅਨੁਸਾਰ ਉਹ ਸ਼ੁਭ ਦਿਨ ਕੱਤਕ ਪੂਰਨਮਾਸ਼ੀ ਦਾ ਹੈ। ਅੱਜ ਕੱਲ੍ਹ ਦੀਆਂ ਬਣੀਆਂ ਹੋਰ ਕਈ ਸਾਖੀਆਂ ਵੀ ਕੱਤਕ ਪੂਰਨਮਾਸ਼ੀ ਦਸਦੀਆਂ ਹਨ। ਇਸ ਤਰ੍ਹਾਂ ਗੜਬੜ ਤਾਂ ਬਹੁਤ ਹੈ ਪਰ ਫੈਸਲਾ ਕੋਈ ਨਹੀਂ।

ਇਸ ਰੌਲੇ ਨੂੰ ਮਿਟਾਉਣ ਵਾਸਤੇ ਪਹਿਲਾਂ ਪਹਿਲ ਜਤਨ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਨੇ ਕੀਤਾ ਸੀ, ਜਿਸ ਦੇ ਸਥਾਪਨ ਹੋਣ ਦਾ ਮੁਖ ਪ੍ਰਯੋਜਨ ਹੀ ਸਿੱਖ ਇਤਿਹਾਸ ਨੂੰ ਠੀਕ ਕਰਨਾ ਸੀ, ਪਰ ਸ਼ੋਕ ਨਾਲ ਲਿਖਣਾ ਪੈਂਦਾ ਹੈ ਕਿ ਜੋ ਫੈਸਲਾ

੧ ਸੁਧਾ ਗਰਕ।

 

ਕੀਤਾ ਗਿਆ ਉਹ ਉਸ ਵੇਲੇ ਤਾਂ ਯੁਕਤੀ ਪੂਰਤ ਅਤੇ ਇਨਸਾਫ ਵਾਲਾ ਹੋਵੇਗਾ, ਪਰ ਅੱਜ ਕੱਲ੍ਹ ਉਸ ਨੂੰ ਪੜ੍ਹਿਆਂ ਹਾਸਾ ਆਉਂਦਾ ਹੈ ਕਿ ਅਜਿਹੇ ਜ਼ਰੂਰੀ ਸਵਾਲ ਨੂੰ ਕਿਸ ਤਰ੍ਹਾਂ ਧੱਕੇ ਅਤੇ ਬੇਪਰਵਾਹੀ ਨਾਲ ਤੋੜ ਕੇ ਇਕ ਬੰਨੇ ਕੀਤਾ ਗਿਆ ਹੈ। ਸੁਣਨ ਵਿਚ ਆਉਂਦਾ ਹੈ ਕਿ ਭਾਈ ਗੁਰਮੁਖ ਸਿੰਘ ਜੀ ਨੇ ਜੋ ਉਦੋਂ ਓਰੀਐਂਟਲ ਕਾਲਜ ਦੇ ਵਿਦਿਆਰਥੀ ਸਨ, ਭ੍ਰਿਗੂ ਸੰਘਤਾ ਦੇ ਸਬੂਤ ਪੇਸ਼ ਕੀਤੇ, ਪਰ ਉਨ੍ਹਾਂ ਦੀ ਇੱਥੇ ਕੁਝ ਵੱਟੀ ਦੀ ਨਹੀਂ ਜਾਪੀ, ਕਿਉਂਕਿ ਸੰ: ੧੯੪੧ ਬਿ: ਦੇ 'ਸੁਧਾਰਾਰਕ' ਨਾਮੇ ਅਖਬਾਰ ਵਿਚ, ਜਿਸ ਦੇ ਐਡੀਟਰ ਉਹ ਆਪ ਸਨ, ਉਨ੍ਹਾਂ ਨੇ ਫੇਰ 'ਜਨਮ ਕੁੰਡਲੀਆਂ' ਅਤੇ ਭਾਈ ਬਾਲੇ ਵਾਲੀ ਜਨਮ ਸਾਖੀ ਬਾਬਤ ਬਹੁਤ ਲੰਮਾ ਲੇਖ ਲਿਖਿਆ ਹੈ।

ਇਸ ਤੋਂ ਮਗਰੋਂ ਅੱਜ ਤੀਕ ਚੁੱਪ ਹੀ ਰਹੀ। ਪਿੱਛੇ ਜਿਹੇ ਸਿੰਘ ਸਭਾ ਭਸੌੜ ਦੇ 'ਭੁਲੇਖੇ' ਛਪੇ ਸਨ, ਜਿਨ੍ਹਾਂ ਵਿਚੋਂ ਭੁਲੇਖਾ ਨੰਬਰ ੯ ਇਸ ਗੱਲ ਦੇ ਫੈਸਲੇ ਵਾਸਤੇ ਸੀ ਕਿ ਸਤਿਗੁਰੂ ਜੀ ਦੇ ਆਗਮਨ ਦਾ ਦਿਨ ਕੱਤਕ ਵਿਚ ਹੈ ਕਿ ਵਿਸਾਖ ਵਿਚ? ਅਤੇ ਸਿੱਧ ਕੀਤਾ ਸੀ ਕਿ ਅਸਲੀ ਦਿਨ ਵਿਸਾਖ ਦਾ ਹੈ ਪਰ ਪਤਾ ਨਹੀਂ ਪੰਥ ਅੱਗੇ ਪੇਸ਼ ਹੋਏ ਇਸ ਭੁਲੇਖੇ ਲਈ ਕਿਸੇ ਨੇ ਆਪਣੀ ਸੰਮਤੀ ਵੀ ਘੱਲੀ ਹੈ ਜਾਂ ਨਹੀਂ। ਘੱਲੀ ਭਾਵੇਂ ਨਾ ਘੱਲੀ, ਪਰ ਇਸ ਗੱਲ ਦਾ ਪਤਾ ਜ਼ਰੂਰ ਲੱਗਦਾ ਹੈ ਕਿ ਇਹ ਖਿਆਲ ਜੋ ਰਹਿ-ਰਹਿ ਕੇ ਕਦੀ ਨ ਕਦੀ ਕਿਸੇ ਨੂੰ ਆ ਹੀ ਜਾਂਦਾ ਹੈ, ਇਸ ਵਿਚ ਅਸਲੀਅਤ ਜ਼ਰੂਰ ਹੈ; ਇਤਨੀ ਵਾਰ ਨਾ-ਕਾਮਯਾਬੀ ਦਾ ਮੂੰਹ ਵੇਖ ਕੇ ਵੀ ਜੋ ਖਿਆਲ ਦਿਲਾਂ ਵਿਚ ਉਭਰ-ਉਭਰ ਪਏ, ਉਸ ਵਿਚ ਭਲਾ ਕਦੀ ਖਿਆਲ ਕੀਤਾ ਜਾ ਸਕਦਾ ਹੈ ਕਿ ਸਚਾਈ ਦੀ ਕੋਈ ਅੰਸ ਨਾ ਹੋਵੇਗੀ ? ਜੋ ਗੱਲ ਅਸਲ ਵਿਚ ਝੂਠੀ ਹੁੰਦੀ ਹੈ ਉਹ ਇਕ ਵਾਰ ਡਿੱਗ ਕੇ ਫੇਰ ਕਦੀ ਨਹੀਂ ਉੱਠਦੀ, ਪਰ ਸੱਚ ਨੂੰ ਇਹ ਮਾਣ ਪ੍ਰਾਪਤ ਹੈ ਕਿ ਡਿੱਗ-ਡਿੱਗ ਕੇ ਵੀ ਉੱਠ ਖੜੇ ਹੋਣ ਦਾ ਜਤਨ ਕਰਦਾ ਹੈ। ਕੀ ਅਸੀਂ ਪਰਤੱਖ ਰੋਜ਼ ਨਹੀਂ ਵੇਖਦੇ ਕਿ ਝੂਠ ਕਿਸ ਤਰ੍ਹਾਂ ਇੱਕੋ ਵਾਰ ਸਾਉਣ ਦੀਆਂ ਬੂਟੀਆਂ ਵਾਂਗ ਵੱਧ ਕੇ ਸੱਚ ਨੂੰ ਦਬਾਣਾ ਚਾਹੁੰਦਾ ਹੈ ? ਪਰ ਇਹ ਵੀ ਕਦੀ ਕਿਸੇ ਨੇ ਸੁਣਿਆ ਹੈ (ਵੇਖਣਾ ਤਾਂ ਕਿਤੇ ਰਿਹਾ) ਕਿ ਅੰਤ ਸੱਚ ਹਾਰ ਗਿਆ ਅਤੇ ਝੂਠ ਦੀ ਜੈ ਹੋਈ ? ਸੱਚ ਉੱਤੇ ਵਿਕੇ ਹੋਏ ਸਿੰਘਾਂ ਨੇ ਬਾਬੇ ਬੰਦੇ ਤੋਂ ਮਗਰੋਂ ਵੀਹਾਂ ਵਰ੍ਹਿਆਂ ਤੀਕ ਕੀ ਕੀ ਨਿਰਾਸਤਾ ਨਹੀਂ ਵੇਖੀ ਸੀ, ਸੱਚ ਨੂੰ ਸੰਸਾਰ ਉੱਤੋਂ ਉਡਾਉਣ ਲਈ ਕੀ ਕੁਝ ਨਹੀਂ ਕੀਤਾ ਗਿਆ ਸੀ ? ਪਰ ਕੀ ਸੱਚ ਥੰਮ੍ਹਿਆਂ ਰਿਹਾ ? ਨਹੀਂ, ਛਾਲਾਂ ਮਾਰ ਕੇ ਜਦ ਮੌਕਾ ਮਿਲਿਆ, ਪਸਰਨ ਦੀ ਕੀਤੀ। ਨਿਰਾਸਤਾ ਨੇ ਦਰਸ਼ਨ ਦਿੱਤੇ ਇਸ ਲਈ ਕੁਝ ਸਮੇਂ ਤੀਕ ਚੁਪ ਵਰਤ ਗਈ। ਸਮਾਂ ਪਾ ਕੇ ਫੇਰ ਉਹੋ ਜੋਸ਼ ਤੇ ਅੰਤਮ ਸਿੱਟਾ ਕੀ ਨਿਕਲਿਆ ਸੱਚ ਪਸਰ ਗਿਆ, ਪਰ ਪਸਰ ਗਿਆ ਜਿਹਾ ਕਿ ਸਤਿਗੁਰੂ ਦਾ ਬਚਨ ਹੈ:-

*ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥*

ਇਹੋ ਹਾਲ ਇਸ ਸਵਾਲ ਦਾ ਜਾਪਦਾ ਹੈ, ਜਿਸ 'ਪਰ ਅਸੀਂ ਇਸ ਵੇਲੇ ਵਿਚਾਰ ਕਰਨ ਲੱਗੇ ਹਾਂ। ਕਈ ਵਾਰ ਨਿਰਾਸਤਾ ਦਾ ਮੂੰਹ ਵੇਖ ਕੇ ਜਦ ਫੇਰ ਵੀ ਇਹ ਕਿਸੇ ਨ ਕਿਸੇ ਦੇ ਦਿਲ ਵਿਚ ਵਸਿਆ ਹੀ ਰਹਿੰਦਾ ਹੈ ਤਾਂ ਕਿਉਂ ਨ ਕਹਿਆ ਜਾਵੇ ਕਿ ਲੁਕਿਆ ਹੋਇਆ ਸੱਚ ਇਹੋ ਹੀ ਹੈ ਅਤੇ ਜੈ ਵੀ ਅੰਤ ਵਿਚ ਇਸੇ ਦੀ ਹੀ ਹੋਵੇਗੀ ? ਭਾਵੇਂ ਸਮਾਂ, ਰਿਵਾਜ ਅਤੇ ਬਹੁਤੀ ਸੰਗਤ ਇਸ ਗੱਲ ਦੇ ਉਲਟ ਹਨ, ਪਰ ਸੱਚ ਨੂੰ ਅਜਿਹੀਆਂ ਰੁਕਾਵਟਾਂ ਦੀ ਕੀ ਪਰਵਾਹ ? ਉਹ ਸਮੇਂ ਅਤੇ ਰਿਵਾਜ ਦੀਆਂ ਜੜ੍ਹਾਂ ਕੱਢ ਕੇ ਵਿਖਾ ਦੇਵੇਗਾ ਕਿ ਇਹ ਅੱਜ ਕਲ੍ਹ ਦੀਆਂ ਜਾਪਦੀਆਂ ਹਨ ਤੇ ਫੇਰ ਸੰਗਤਾਂ ਆਪਣੇ ਆਪ ਸਿੱਧੇ ਰਸਤੇ ਆ ਜਾਣਗੀਆਂ। ਆਓ ਪਾਠਕ ਜੀ ! ਇਸ ਸੱਚ ਦੇ ਪਰਗਟ ਕਰਨ ਵਾਸਤੇ ਕੁਝ ਤਾਂ ਹਿੰਮਤ ਕਰੀਏ ਅਤੇ ਵੇਖੀਏ ਕਿ ਇਹ ਕਿੱਥੋਂ ਤੱਕ ਨਿਰੋਲ ਹੈ।

# ਸਾਡਾ ਇਤਿਹਾਸ ਨੰ: ੧

## ਅਸੀਂ ਕਿੱਥੇ ਹਾਂ ? ਅਸਾਂ ਕਿੱਥੇ ਜਾਣਾ ਹੈ ? ਤੇ ਉਥੇ ਕੀਕੂੰ ਜਾਣਾ ਹੈ ?[੧]

### ਇਤਿਹਾਸ ਸੱਭਜਤਾ ਦਾ ਚਿੰਨ੍ਹ ਹੈ–

ਸਿਆਣਿਆਂ ਨੇ ਬਾਜੀਆਂ ਗੱਲਾਂ ਮਲੂਮ ਕਰਨ ਦੇ ਗੁਰ ਥਾਪੇ ਹੋਏ ਹਨ, ਜਿਨ੍ਹਾਂ ਤੋਂ ਸਹਿਜੇ ਹੀ ਸਭ ਕੁਝ ਮਾਲੂਮ ਹੁੰਦਾ ਹੈ। ਜੇ ਕਰ ਕਿਸੇ ਦੇਸ਼ ਦੀ ਖੁਸ਼ਹਾਲੀ, ਕੰਗਾਲੀ ਦਾ ਪਤਾ ਕਰਨਾ ਹੋਵੇ, ਤਾਂ ਉਸ ਦੇਸ਼ ਦੇ ਸਿੱਕੇ ਨੂੰ ਵੇਖ ਲਵੋ। ਜੇ ਕਰ ਲੈਣ ਦੇਣ ਵਿਚ ਕੌਡੀਆਂ ਵਰਤਦੀਆਂ ਹਨ, ਤਾਂ ਉਹ ਦੇਸ਼ ਕੰਗਾਲ ਹੈ, ਜੇ ਕਰ ਸੋਨੇ ਦੇ ਸਿੱਕੇ ਦਾ ਚਲਨ ਹੈ ਤਾਂ ਉਹ ਦੇਸ਼ ਖੁਸ਼ਹਾਲ ਹੈ।

ਏਸੇ ਤਰ੍ਹਾਂ ਜੇ ਕਰ ਕਿਸੇ ਦੇਸ਼ ਦੀ ਉੱਨਤੀ ਦਾ ਪਤਾ ਕਰਨਾ ਹੋਵੇ ਤਾਂ ਪਿੰਡਾਂ ਵਿਚ ਜਾ ਕੇ ਤਰੀਮਤਾਂ ਦੀ ਹਾਲਤ ਨੂੰ ਵੇਖੋ। ਜੇ ਕਰ ਨਖਿੱਧ ਕੰਮ ਤ੍ਰੀਮਤਾਂ ਨੂੰ ਕਰਨੇ ਪੈਂਦੇ ਹਨ, ਖੇਤਾਂ ਵਿਚ ਵੀ ਤ੍ਰੀਮਤਾਂ ਹੀ ਕੰਮ ਕਰਦੀਆਂ ਹਨ, ਤਾਂ ਸਮਝ ਲਵੋ ਕਿ ਇਹ ਦੇਸ਼ ਅਜੇ ਬਹੁਤ ਪਿੱਛੇ ਹੈ। ਇਤਿਹਾਸ ਦੱਸਦਾ ਹੈ ਕਿ ਜੋ ਦੇਸ਼ ਜਿੰਨਾ ਜਾਂਗਲੀ ਹੁੰਦਾ ਹੈ, ਉਥੋਂ ਦੀਆਂ ਤ੍ਰੀਮਤਾਂ ਨੂੰ ਉਤਨੇ ਹੀ ਵਧੇਰੇ ਤੇ ਮਿਹਨਤ ਮੁਸ਼ੱਕਤ ਵਾਲੇ ਕੰਮ ਕਰਨੇ ਪੈਂਦੇ ਹਨ ਅਤੇ ਜਿਉਂ-ਜਿਉਂ ਉਹ ਦੇਸ਼ ਉੱਨਤ ਹੁੰਦਾ ਜਾਂਦਾ ਹੈ, ਤਿਉਂ-ਤਿਉਂ ਹੀ ਤ੍ਰੀਮਤਾਂ ਦੇ ਮਿਹਨਤ ਮੁਸ਼ੱਕਤ ਦੇ ਕੰਮ ਘਟਦੇ ਜਾਂਦੇ ਹਨ।

ਏਸੇ ਤਰ੍ਹਾਂ ਜੇ ਕਰ ਕਿਸੇ ਕੌਮ ਯਾ ਘਰਾਣੇ ਦੀ ਸਭਿਯਤਾ ਦਾ ਪਤਾ ਕਰਨਾ ਹੋਵੇ, ਤਾਂ ਵੇਖ ਲਵੋ ਕਿ ਉਹਨਾਂ ਦੇ ਇਤਿਹਾਸ ਦਾ ਕੀ ਹਾਲ ਹੈ। ਜੈਸਾ ਇਤਿਹਾਸ ਹੋਵੇਗਾ, ਸੱਭਜਤਾ ਵੀ ਵੈਸੀ ਹੀ ਹੋਵੇਗੀ। ਇਤਿਹਾਸ ਸੱਭਜਤਾ ਦਾ ਚਿੰਨ੍ਹ ਹੈ।

### ਅਸੀਂ ਕਿੱਥੇ ਹਾਂ–

ਇਹ ਪਰਖਣ ਲਈ ਵੀ ਜਾਂਚ ਦੀ ਲੋੜ ਹੈ। ਇਕ ਨਿੱਕਾ ਬਾਲਕ ਕੋਲਾ ਲੈ ਕੇ ਕੰਧ ਉੱਤੇ ਵਿੰਗੀ-ਟੇਢੀ ਲੀਕ ਖਿੱਚ ਦੇਂਦਾ ਹੈ। ਕਹਿੰਦਾ ਹੈ ਇਹ ਮੋਰ ਹੈ। ਹੋਰ

---

*੧ ਰਸਾਲਾ ਫੁਲਵਾੜੀ, ਅਪ੍ਰੈਲ ੧੯੨੯ ਈ:।*

ਬਾਲਕ ਵੀ ਉਸ ਨੂੰ ਮੋਰ ਹੀ ਕਹਿੰਦੇ ਹਨ ਤੇ ਵੇਖ ਕੇ ਖੁਸ਼ ਹੁੰਦੇ ਹਨ, ਕਿ ਕਿਹਾ ਸੋਹਣਾ ਮੋਰ ਹੈ।

ਪਿੰਡਾਂ ਦੀ ਸੁਚੱਜੀ ਤ੍ਰੀਮਤ ਮਿੱਟੀ ਦੀ ਕੋਠੀ ਬਣਾਉਂਦੀ ਹੈ ਤੇ ਉਸ ਉੱਤੇ ਇਕ ਦੋ ਲੱਤਾਂ ਵਾਲਾ ਜਨੌਰ ਜਿਹਾ ਬਣਾ ਦੇਂਦੀ ਹੈ। ਦੂਜੀਆਂ ਤ੍ਰੀਮਤਾਂ ਵੇਖਣ ਆਉਂਦੀਆਂ ਹਨ ਤੇ ਖੁਸ਼ ਹੁੰਦੀਆਂ ਹਨ ਕਿ ਭਾਨੀ ਨੇ ਕਹੇ ਸੋਹਣੇ ਮੋਰ ਬਣਾਏ ਹਨ। ਸੱਚ-ਮੁੱਚ, ਇਹ ਮੋਰ ਬਾਲਕਾਂ ਦੇ ਮੋਰਾਂ ਨਾਲੋਂ ਚੰਗੇ ਹਨ।

ਪੰਜਵੀ ਸੱਤਵੀਂ ਜਮਾਤ ਦਾ ਵਿਦਿਆਰਥੀ ਹੈ, ਜਿਸ ਨੇ ਅੱਜ ਤੀਕ ਕਿਤੇ ਮੋਰ ਨਹੀਂ ਵੇਖਿਆ, ਪਰ ਕਿਤਾਬਾਂ ਵਿਚ ਮੋਰਾਂ ਦੀਆਂ ਤਸਵੀਰਾਂ ਜ਼ਰੂਰ ਵੇਖੀਆਂ ਹਨ। ਉਹ ਕਾਗਜ਼ ਪੈਨਸਲ ਲੈ ਕੇ ਮੋਰ ਦੀ ਤਸਵੀਰ ਬਣਾਉਂਦਾ ਹੈ ਤੇ ਚੰਗੀ ਬਣਾਉਂਦਾ ਹੈ। ਉਸ ਦੇ ਦੂਜੇ ਜਮਾਤੀ ਆਪੋ ਵਿਚ ਕਹਿੰਦੇ ਹਨ ਕਿ ਗੁਰਦਿਆਲ ਸਿੰਘ ਦਾ ਹੱਥ ਕੇਡਾ ਸਾਫ ਹੈ।

ਇਕ ਮੁਸੱਵਰ ਹੈ ਜੋ ਕਾਗਜ਼ ਉੱਤੇ ਹੂ-ਬ-ਹੂ ਮੋਰ ਬਣਾ ਦੇਂਦਾ ਹੈ ਤੇ ਵੈਸੇ ਹੀ ਰੰਗ ਭਰ ਦੇਂਦਾ ਹੈ। ਇਹ ਸੱਚ-ਮੁੱਚ ਕੁਦਰਤੀ ਮੋਰ ਹੈ।

ਪਰ ਜਿਸ ਦੀ ਜਿਤਨੀ-ਜਿਤਨੀ ਵਾਕਫੀ ਹੈ, ਉਹ ਹਰ ਇਕ ਮੋਰ ਨੂੰ ਉਤਨਾ ਹੀ ਪਸੰਦ ਕਰਦਾ ਹੈ। ਜਲੰਧਰ ਕਾਨਫਰੰਸ ਸਮੇਂ ਮੈਂ ਆਪਣੀ ਤਸਵੀਰਾਂ ਦੀ ਨੁਮਾਇਸ਼ ਵਿਚ ਇਕੋ ਤਰ੍ਹਾਂ ਦੀਆਂ ਦੋ ਤਸਵੀਰਾਂ ਰੱਖੀਆਂ ਸਨ, ਇਕ ਤਾਂ ਬਹੁਤ ਘਟੀਆ ਤਸਵੀਰ ਸੀ, ਜਿਸ ਵਿਚ ਬਰੀਕੀ ਕੁਝ ਨਹੀਂ ਸੀ, ਪਰ ਰੰਗ ਬੜੇ ਸ਼ੋਖ ਸਨ। ਇਹਨਾਂ ਤਸਵੀਰਾਂ ਉੱਤੇ ਲਿਖਿਆ ਹੋਇਆ ਸੀ ਕਿ ਦੋਹਾਂ ਵਿਚੋਂ ਆਪ ਨੂੰ ਕਿਹੜੀ ਤਸਵੀਰ ਚੰਗੀ ਲੱਗਦੀ ਹੈ। ਨੁਮਾਇਸ਼ ਤੋਂ ਮਗਰੋਂ ਮੇਰੇ ਆਦਮੀ ਨੇ ਮੈਨੂੰ ਦੱਸਿਆ ਕਿ ਬਹੁਤਿਆਂ ਨੇ ਘਟੀਆ ਤਸਵੀਰ ਨੂੰ ਹੀ ਚੰਗੀ ਜਾਣਿਆ ਸੀ, ਕਿਉਂ ਜੋ ਉਸ ਦੇ ਰੰਗ ਬੜੇ ਸ਼ੋਖ ਸਨ।

ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ। ਆਪਣੀ-ਆਪਣੀ ਵਾਕਫੀ ਅਨੁਸਾਰ ਹੀ ਹਰ ਕੋਈ ਸਿੱਟਾ ਕੱਢਿਆ ਕਰਦਾ ਹੈ। ਅਸੀਂ ਕਿੱਥੇ ਹਾਂ, ਇਸ ਦਾ ਪਤਾ ਹਰ ਕੋਈ ਆਪਣੇ ਆਪ ਤੋਂ ਪੁੱਛ ਕੇ ਕਰ ਸਕਦਾ ਹੈ। ਪਰ ਜੇ ਮੈਥੋਂ ਪੁੱਛੋ, ਤਾਂ ਮੈਂ ਕਹਾਂਗਾ ਕਿ ਅਜੇ ਅਸੀਂ ਕੰਧਾਂ ਉਤੇ ਹੀ ਮੋਰ ਬਣਾ ਰਹੇ ਹਾਂ।

## ਅਸੀਂ ਕਿੱਥੇ ਜਾਣਾ ਹੈ–

ਸਾਡੀ ਮੰਜ਼ਲ ਬੜੀ ਦੂਰ ਦੀ ਮੰਜ਼ਲ ਹੈ। ਅਸੀਂ ਬੜੇ ਦੂਰ ਬੈਠੇ ਹਾਂ ਤੇ ਅਵੇਸਲੇ ਬੈਠੇ ਹਾਂ ਤੇ ਸਮਝ ਰਹੇ ਹਾਂ ਕਿ ਅਸੀਂ ਮੰਜ਼ਲ ਮਾਰੀ ਬੈਠੇ ਹਾਂ। ਸੱਚ ਇਹ ਹੈ ਕਿ ਅਸਾਂ ਅਜੇ ਤੀਕ ਇਤਿਹਾਸ ਦੇ ਦਰਸ਼ਨ ਹੀ ਨਹੀਂ ਕੀਤੇ। ਅਸੀਂ ਜੋ ਕੁਝ ਵੇਖਦੇ ਹਾਂ ਉਸ ਨੂੰ ਇਤਿਹਾਸ ਕਹਿੰਦੇ ਹਾਂ ਅਤੇ ਜਿਸ ਦੇ ਹੱਥ ਵਿਚ ਕੋਲਾ ਆਉਂਦਾ ਹੈ, ਉਹ ਕੰਧ ਉੱਤੇ ਲੀਕ ਖਿੱਚ ਕੇ ਕਹਿ ਦਿੰਦਾ ਹੈ ਕਿ ਮੈਂ ਸੋਹਣਾ ਮੋਰ ਬਣਾਇਆ ਹੈ।

ਸਾਡੀ ਮੰਜ਼ਲ ਅਜਿਹਾ ਇਤਿਹਾਸ ਹੈ, ਜਿਹਾ ਕਿ ਸਭਿਯਾ ਕੌਮਾਂ ਦਾ ਇਤਿਹਾਸ ਹੁੰਦਾ ਹੈ। ਜੋ ਸਾਡਾ ਪਿੱਛਾ ਸਾਡੀਆਂ ਅੱਖਾਂ ਸਾਹਮਣੇ ਲਿਆ ਵਿਖਾਵੇ, ਪਿਛਲੀਆਂ ਔਕੜਾਂ ਤੋਂ ਸਾਡੀਆਂ ਆਉਣ ਵਾਲੀਆਂ ਔਕੜਾਂ ਲਈ ਸਿੱਖਿਆ ਦੇਵੇ, ਸਾਨੂੰ ਇਕ ਸਾਫ ਸੜਕ ਵਿਖਾਏ ਜਿਸ ਉੱਤੇ ਅਸੀਂ ਪਿਛੇ ਚਲਦੇ ਆਏ ਸਾਂ। ਜੋ ਸਾਨੂੰ ਦੱਸੇ ਕਿ ਅਸੀਂ ਪਿੱਛੇ ਕੀ ਕੀ ਭੁੱਲਾਂ ਕੀਤੀਆਂ ਸਨ। ਉਹਨਾਂ ਭੁੱਲਾਂ ਲਈ ਸਾਨੂੰ ਕੀ ਕੀ ਦੁੱਖ ਸਹਿਣੇ ਪਏ ਤੇ ਉਨ੍ਹਾਂ ਦੁੱਖਾਂ ਤੋਂ ਅਸਾਂ ਕੀਕੂੰ ਛੁਟਕਾਰੇ ਪਾਏ। ਮੁੱਕਦੀ ਗੱਲ ਇਹ ਕਿ ਸਾਡੀ ਮੰਜ਼ਲ ਐਸਾ ਇਤਿਹਾਸ ਹੈ ਜੋ ਸਾਨੂੰ ਹਰ ਇਕ ਗੱਲ ਦਾ ਕਾਰਨ ਤੇ ਸਿੱਟਾ ਦੱਸੇ। ਜਿਸ ਇਤਿਹਾਸ ਵਿਚ ਇਹ ਦੋ ਗੱਲਾਂ ਨਹੀਂ ਹਨ, ਉਹ ਇਤਿਹਾਸ ਕੰਧ ਉਤਲੇ ਮੋਰ ਵਰਗਾ ਹੀ ਹੈ।

## ਉੱਥੇ ਕੀਕੂੰ ਜਾਣਾ ਹੈ–

ਇਤਿਹਾਸ ਲਈ ਦੋ ਗੱਲਾਂ ਬੜੀਆਂ ਜ਼ਰੂਰੀ ਹਨ- ਇਤਿਹਾਸਕ-ਮਸਾਲਾ ਤੇ ਉਸ ਨੂੰ ਵਾਚਣਾ। ਇਕ ਤੋਂ ਬਗੈਰ ਦੂਜੀ ਕਿਸੇ ਵੀ ਅਰਥ ਨਹੀਂ। ਮੈਂ ਹੁਣੇ ਹੀ ਦੱਸਾਂਗਾ ਕਿ 'ਵਾਚਣ' ਤੋਂ ਬਿਨਾਂ ਇਤਿਹਾਸਕ-ਮਸਾਲਾ ਕੀ ਕੁਝ ਭੁਲੇਖੇ ਪਾ ਸਕਦਾ ਹੈ।



ਇਤਿਹਾਸਕ ਮਸਾਲੇ ਦੀ ਸਾਡੇ ਪਾਸ ਭਾਰੀ ਥੁੜ੍ਹ ਹੈ ਅਤੇ ਅਜੇ ਤੀਕ ਇਸ ਥੁੜ੍ਹ ਨੂੰ ਪੂਰਾ ਕਰਨ ਦਾ ਕੋਈ ਜਤਨ ਨਹੀਂ ਕੀਤਾ ਗਿਆ। ਸੱਚ ਇਹ ਹੈ ਕਿ ਇਹ ਕੰਮ ਠਰਕੀਆਂ ਦੇ ਹਨ ਤੇ ਸਾਡੇ ਵਿਚ ਇਤਿਹਾਸ ਦੇ ਠਰਕੀ ਅਜੇ ਪੈਦਾ ਹੋਏ ਹੀ ਨਹੀਂ।

ਸਾਡੇ ਇਤਿਹਾਸ ਦਾ ਮਸਾਲਾ ਤਿੰਨ ਪਾਸਿਆਂ ਤੋਂ ਮਿਲ ਸਕਦਾ ਹੈ–

੧. ਸਾਡੀਆਂ ਆਪਣੀਆਂ ਪੁਰਾਣੀਆਂ ਲਿਖਤਾਂ ਤੋਂ।

੨. ਮੂੰਹ-ਜ਼ਬਾਨੀ ਦੇ ਹਾਲਾਤ ਨੂੰ ਇਕੱਠਿਆਂ ਕਰਨ ਤੋਂ ਅਤੇ

੩. ਫਾਰਸੀ ਅੰਗ੍ਰੇਜ਼ੀ ਦੇ ਪੁਰਾਣੇ ਇਤਿਹਾਸਾਂ ਤੋਂ।

ਮੈਂ ਹਰ-ਇਕ ਗੱਲ ਨੂੰ ਰਤਾ ਕੁ ਖੋਲ੍ਹ ਕੇ ਦੱਸਦਾ ਹਾਂ:-

## (੧) ਸਾਡੀਆਂ ਪੁਰਾਣੀਆਂ ਲਿਖਤਾਂ–

ਬਹੁਤ ਥੋੜ੍ਹੇ ਆਦਮੀਆਂ ਨੂੰ ਪਤਾ ਹੈ ਕਿ ਸਾਡੀਆਂ ਪੁਰਾਣੀਆਂ ਲਿਖਤਾਂ ਬਹੁਤ ਹਨ। ਇਨ੍ਹਾਂ ਤੋਂ ਬਹੁਤ ਜ਼ਰੂਰੀ ਮਸਾਲਾ ਮਿਲ ਸਕਦਾ ਹੈ। ਸਾਡੇ ਵਿਚ ਪੁਰਾਣੀਆਂ ਲਿਖਤਾਂ ਨੂੰ ਇਕੱਠੇ ਕਰਨ ਦਾ ਸ਼ੌਕ ਹੀ ਨਹੀਂ। ਉੱਨਤ ਕੌਮਾਂ ਵਿਚ ਸਰਦੇ-ਪੁੱਜਦੇ ਘਰਾਣਿਆਂ ਦੀ ਸ਼ਾਨ ਪੁਰਾਣੀਆਂ ਲਿਖਤਾਂ ਦਾ ਇਕੱਠਾ ਕਰਨਾ ਹੀ ਸਮਝੀ ਜਾਂਦੀ ਹੈ। ਮੁਗ਼ਲਾਂ ਦੇ ਸਮੇਂ ਕੋਈ ਸਰਦਾਰ ਐਸਾ ਨਹੀਂ ਸੀ, ਜਿਸ ਦੀ ਆਪਣੀ ਲਾਇਬਰੇਰੀ ਨਾ ਹੋਵੇ। ਅੱਜ ਕਲ੍ਹ ਵੀ ਪੱਛਮੀ ਅਮੀਰ ਲੋਕ ਆਪਣੇ

ਪਰਾਹੁਣਿਆਂ ਨੂੰ ਫ਼ਖ਼ਰ ਨਾਲ ਆਪਣੀ ਲਾਇਬਰੇਰੀ ਵਿਖਾਉਂਦੇ ਹਨ ਤੇ ਲਿਖਤ ਦੀਆਂ ਪੁਰਾਣੀਆਂ ਕਿਤਾਬਾਂ ਉੱਤੇ ਬਹੁਤਾ ਫ਼ਖ਼ਰ ਕਰਦੇ ਹਨ, ਪਰ ਸਾਡੇ ਵਿਚੋਂ ਕਿਸੇ ਇਕ ਨੇ ਤਾਂ ਕੀ ਕੰਮ ਕਰਨਾ ਸੀ, ਵੱਡੇ-ਵੱਡੇ ਜਥਿਆਂ ਦੀ ਵੀ ਕੋਈ ਲਾਇਬਰੇਰੀ ਨਹੀਂ ਤੇ ਪੁਰਾਣੀਆਂ ਲਿਖਤਾਂ ਦਾ ਜ਼ਖੀਰਾ ਤਾਂ ਕਿਸੇ ਪਾਸ ਵੀ ਨਹੀਂ।

ਕੇਵਲ ਇਕ ਸੰਤ ਜਵਾਲਾ ਸਿੰਘ ਜੀ ਹਨ, ਜਿਨ੍ਹਾਂ ਨੂੰ ਪੁਰਾਣੀਆਂ ਲਿਖਤਾਂ ਦੇ ਇਕੱਠਾ ਕਰਨ ਦਾ ਸ਼ੌਕ ਹੈ, ਉਨ੍ਹਾਂ ਪਾਸ ਮੈਂ ਐਸੇ-ਐਸੇ ਲਿਖਤ ਦੇ ਗ੍ਰੰਥ ਵੇਖੇ ਹਨ, ਜੋ ਸਰਕਾਰ ਪਟਿਆਲਾ ਦੀ ਲਾਇਬ੍ਰੇਰੀ ਵਿਚ ਵੀ ਨਹੀਂ ਹਨ। ਬਹੁਤ ਥੋੜ੍ਹਿਆਂ ਨੂੰ ਪਤਾ ਹੈ ਕਿ ਪੁਰਾਣੀਆਂ ਲਿਖਤਾਂ ਦਾ ਬਹੁਤ ਸਾਰਾ ਜ਼ਖੀਰਾ ਸੰਤ ਜਵਾਲਾ ਸਿੰਘ ਜੀ ਪਾਸ ਹੈ।

## ੨. ਮੂੰਹ ਜ਼ਬਾਨੀ ਦੇ ਹਾਲ–

ਸਾਡਾ ਬਹੁਤ ਸਾਰਾ ਮਸਾਲਾ ਅਜੇ ਲਿਖਤ ਵਿਚ ਨਹੀਂ ਆਇਆ ਤੇ ਮੂੰਹ-ਜ਼ਬਾਨੀ ਯਾਦ ਹੈ। ਇਸ ਮਸਾਲੇ ਨੂੰ ਇਕੱਠਾ ਕਰਨ ਦਾ ਅੱਜ ਤੀਕ ਕੋਈ ਜਤਨ ਨਹੀਂ ਕੀਤਾ ਗਿਆ। ੧੯੦੪ ਈਸਵੀ ਦੀ ਗੱਲ ਹੈ ਕਿ ਮੈਨੂੰ ਇਕ ਬਿਰਧ ਪੁਰਸ਼ ਦੀ ਜ਼ਬਾਨੀ ਲਾਹੌਰ ਦਰਬਾਰ ਦੇ ਬਹੁਤ ਸਾਰੇ ਅੱਖੀਂ ਡਿੱਠੇ ਹਾਲਾਂ ਦਾ ਪਤਾ ਲੱਗਾ। ਨਾਲ ਹੀ ਮੈਨੂੰ ਇਹ ਦੱਸਿਆ ਗਿਆ ਕਿ ਹੁਣ ਦੀ ਪਲੇਗ ਪੁਰਾਣੇ ਆਦਮੀਆਂ ਦਾ ਸਫਾਇਆ ਕਰਦੀ ਜਾ ਰਹੀ ਹੈ। ਇਹ ਵੇਖ ਕੇ ਕਿ ਸਾਡਾ ਬੜਾ ਜ਼ਰੂਰੀ ਇਤਿਹਾਸਕ ਮਸਾਲਾ ਗੁੰਮ ਹੁੰਦਾ ਜਾ ਰਿਹਾ ਹੈ, ਮੈਂ ਆਪਣੀ ਬੀ.ਏ. ਦੀ ਪੜ੍ਹਾਈ ਛੱਡ ਕੇ ਪੁਰਾਣੇ-ਪੁਰਾਣੇ ਬਿਰਧਾਂ ਦੀ ਤਲਾਸ਼ ਵਿਚ ਤੁਰ ਪਿਆ। ਉਸ ਸਮੇਂ ਮੇਰੇ ਕਈ ਮਿੱਤਰਾਂ ਨੇ ਮੈਨੂੰ ਸਮਝਾਇਆ ਕਿ ਮੈਂ ਬੀ.ਏ. ਦੀ ਪੜ੍ਹਾਈ ਨਾ ਛੱਡਾਂ, ਬਲਕਿ ਕਈ ਮੈਨੂੰ ਅਜੇ ਤੀਕ ਵੀ ਚੇਤੇ ਕਰਵਾਇਆ ਕਰਦੇ ਹਨ ਕਿ ਅਸਾਂ ਤੈਨੂੰ ਅਕਲ ਦੀ ਗੱਲ ਜੋ ਕਹੀ ਸੀ, ਪਰ ਮੈਂ ਵੇਖਦਾ ਹਾਂ ਕਿ ਮੇਰਾ ਉੱਦਮ ਵਿਅਰਥ ਨਹੀਂ ਗਿਆ। ਮੈਨੂੰ ਐਸੇ-ਐਸੇ ਬਿਰਧ ਪੁਰਸ਼ ਮਿਲੇ ਸਨ, ਜੋ ਮੌਕੇ ਦੀਆਂ ਸ਼ਹਾਦਤਾਂ ਸਨ। ਇਕ ਮਹਾਰਾਜਾ ਖੜਕ ਸਿੰਘ ਦਾ ਗੜਵਈ ਸੀ ਜੋ ਸ੍ਰ: ਚੇਤ ਸਿੰਘ ਦੇ ਕਤਲ ਸਮੇਂ ਉਥੇ ਸੀ। ਇਕ ਸ੍ਰ: ਅਜੀਤ ਸਿੰਘ ਜੀ ਸੰਧਾਵਲੀਆ ਦਾ ਨੌਕਰ ਜੋ ਸਾਰੀਆਂ ਗੋਂਦਾਂ ਦਾ ਜਾਣੂ ਤੇ ਮਹਾਰਾਜਾ ਸ਼ੇਰ ਸਿੰਘ ਦੇ ਕਤਲ ਸਮੇਂ ਹਾਜ਼ਰ ਸੀ। ਇਕ ਸ੍ਰ: ਤੇਜਾ ਸਿੰਘ ਦਾ ਅਰਦਲੀ ਜੋ ਫੇਰੂ ਸ਼ਹਿਰ ਦੀ ਲੜਾਈ ਸਮੇਂ ਸ੍ਰ: ਤੇਜਾ ਸਿੰਘ ਦੇ ਨਾਲ ਸੀ ਤੇ ਜਾਣਦਾ ਸੀ ਕਿ ਜਿੱਤਿਆ ਹੋਇਆ ਮੈਦਾਨ ਸ੍ਰ: ਤੇਜਾ ਸਿੰਘ ਨੇ ਕਿਉਂ ਛੱਡ ਦਿੱਤਾ। ਇਕ ਸਰਦਾਰ ਜਵਾਹਰ ਸਿੰਘ ਦਾ ਨੌਕਰ ਜੋ ਉਸ ਦੇ ਕਤਲ ਸਮੇਂ ਉਸ ਦੇ ਨਾਲ ਸੀ। ਲਗਭਗ ਇਕ ਦਰਜਨ ਐਸੇ ਆਦਮੀ ਜੋ ਮੁਦਕੀ, ਫੇਰੂ ਸ਼ਹਿਰ, ਸਭਰਾਵਾਂ, ਰਾਮ ਨਗਰ, ਚੇਲਿਆਂ ਵਾਲੀ ਤੇ ਗੁਜਰਾਤ ਆਦਿ ਦੀਆਂ ਲੜਾਈਆਂ ਵਿਚ ਹਾਜ਼ਰ ਸਨ। ਜੇ ਕਰ ਉਸ ਸਮੇਂ ਮੈਂ ਉੱਦਮ ਨਾ ਕਰਦਾ, ਤਾਂ ਇਹ ਸਾਰਾ ਮਸਾਲਾ ਗੁੰਮ ਹੋ ਜਾਣਾ ਸੀ ਤੇ ਫੇਰ ਕਿਸੇ ਬਿਧ ਵੀ ਨਹੀਂ ਮਿਲਣਾ ਸੀ।

ਅਜੇ ਵੀ ਸਾਡਾ ਬਹੁਤ ਸਾਰਾ ਇਤਿਹਾਸਕ ਮਸਾਲਾ ਲੋਕਾਂ ਪਾਸ ਖਿੰਡਿਆ ਪਿਆ ਹੈ, ਜਿਸ ਨੂੰ ਇਕੱਠਾ ਕਰਨ ਦੀ ਲੋੜ ਹੈ। ਇਹ ਕਿਸੇ ਇਕ, ਦੋ ਯਾ ਚਾਰ ਆਦਮੀਆਂ ਦਾ ਕੰਮ ਨਹੀਂ, ਇਹ ਜਥੇਬੰਦੀਆਂ ਦੀ ਲਗਾਤਾਰ ਕਈ ਸਾਲਾਂ ਦੀ ਮਿਹਨਤ ਦਾ ਕੰਮ ਹੈ। ਪਰ ਇਸ ਦਾ ਸਿੱਟਾ ਵੀ ਬੜਾ ਸੁਹਣਾ ਨਿਕਲੇਗਾ।

## ੩. ਸਮਕਾਲੀ ਇਤਿਹਾਸ–

ਸਾਨੂੰ ਸਮਕਾਲੀ ਇਤਿਹਾਸਾਂ ਤੋਂ ਵੀ ਬੜੀ ਸਹਾਇਤਾ ਮਿਲ ਸਕਦੀ ਹੈ। ਅਨੇਕਾਂ ਇਤਿਹਾਸ ਹਨ, ਜਿਨ੍ਹਾਂ ਵਿਚ ਸਾਡੇ ਇਤਿਹਾਸ ਦੇ ਕੁਝ-ਕੁਝ ਟੁੱਕੜੇ ਪਏ ਹਨ, ਉਨ੍ਹਾਂ ਨੂੰ ਇਕ ਥਾਂ ਇਕੱਠੇ ਕਰਨ ਤੇ ਵਾਚਣ ਦੀ ਲੋੜ ਹੈ। ਇਹ ਕੰਮ ਥੋੜ੍ਹੇ ਖਰਚ 'ਤੇ ਜਤਨ ਦਾ ਕੰਮ ਹੈ, ਜਿਸ ਨੂੰ ਜਥੇ ਹੀ ਕਰ ਸਕਦੇ ਹਨ, ਕੋਈ ਇਕ ਆਦਮੀ ਨਹੀਂ ਕਰ ਸਕਦਾ।

ਮੈਂ ਪਿੱਛੇ ਦੱਸ ਆਇਆ ਹਾਂ ਕਿ ਸਾਡੇ ਕਿਸੇ ਜਥੇ ਪਾਸ ਕੋਈ ਲਾਇਬਰੇਰੀ ਨਹੀਂ, ਪਰ ਭਾਈ ਤਖ਼ਤ ਸਿੰਘ ਜੀ ਫ਼ੀਰੋਜਪੁਰ ਨੇ ਐਸੀ ਸੁੰਦਰ ਲਾਇਬਰੇਰੀ ਬਣਾ ਛੱਡੀ ਹੈ ਅਤੇ ਅਜੇਹੀਆਂ ਸੁਹਣੀਆਂ ਤਵਾਰੀਖਾਂ ਇਕੱਠੀਆਂ ਕਰ ਛੱਡੀਆਂ ਹਨ ਕਿ ਕੱਲਰ ਵਿਚ ਕੌਂਲ ਦੀ ਗੱਲ ਚੇਤੇ ਆ ਜਾਂਦੀ ਹੈ। ਵੱਡਿਆਂ-ਵੱਡਿਆਂ ਜਥਿਆਂ, ਵੱਡਿਆਂ-ਵੱਡਿਆਂ ਸਰਦਾਰਾਂ, ਅਮੀਰਾਂ ਤੇ ਰਾਜਿਆਂ-ਮਹਾਰਾਜਿਆਂ ਨੂੰ ਡੁੱਬ ਮਰਨਾ ਚਾਹੀਦਾ ਹੈ ਕਿ ਜੋ ਕੁਝ ਉਨ੍ਹਾਂ ਪਾਸੋਂ ਨਾ ਸਰਿਆ, ਉਹ ਕੁਝ ਭਾਈ ਤਖਤ ਸਿੰਘ ਜੀ ਨੇ ਕਰ ਵਿਖਾਇਆ। ਮੈਨੂੰ ਇਹ ਦੱਸਣ ਵਿਚ ਖੁਸ਼ੀ ਹੈ ਕਿ ਭਾਈ ਤਖ਼ਤ ਸਿੰਘ ਜੀ ਨੂੰ ਸਿੱਖ-ਇਤਿਹਾਸ ਦਾ ਠਰਕ ਹੈ। ਆਪ ਸਿੱਖ ਇਤਿਹਾਸ ਦੀ ਲੋੜ ਨੂੰ ਪੂਰੀ ਤਰ੍ਹਾਂ ਅਨੁਭਵ ਕਰਦੇ ਹਨ, ਇਹੋ ਕਾਰਨ ਹੈ ਕਿ ਆਪ ਅੱਜ ਤੀਕ, ਜਦ ਭੀ ਸਮਾਂ ਲੱਭਦਾ ਹੈ, ਔਖੇ ਸੌਖੇ ਹੋ ਕੇ ਵੀ ਤਵਾਰੀਖ ਜਮ੍ਹਾਂ ਕਰੀ ਜਾਂਦੇ ਹਨ।

ਚੂੰਕਿ ਅਸੀਂ ਆਪਣੇ ਕੌਮੀ ਇਤਿਹਾਸ ਦੀ ਲੋੜ ਨੂੰ ਪ੍ਰਤੀਤ ਨਹੀਂ ਕਰਦੇ, ਇਸ ਲਈ ਇਸ ਪਾਸੇ ਵੱਲ ਅਸੀਂ ਖਰਚ ਵੀ ਕੁਝ ਨਹੀਂ ਕਰਦੇ। ਹਿੰਦੁਸਤਾਨ ਦੀਆਂ ਕਈ ਲਾਇਬਰੇਰੀਆਂ ਵਿਚ ਅਜਿਹੀਆਂ ਤਵਾਰੀਖਾਂ ਪਈਆਂ ਹਨ, ਜਿਨ੍ਹਾਂ ਵਿਚ ਸਿੱਖਾਂ ਸੰਬੰਧੀ ਨਵੇਂ-ਨਵੇਂ ਹਾਲ ਹਨ। ਪੰਜਾਬ ਪਬਲਿਕ ਲਾਇਬਰੇਰੀ, ਖੁਦਾ ਬਖਸ਼ ਲਾਇਬਰੇਰੀ, ਰਾਮਪੁਰ ਲਾਇਬਰੇਰੀ ਅਤੇ ਜਾਦੋ ਨਾਥ ਦੀ ਲਾਇਬਰੇਰੀ ਵਿਚ ਕਈ ਤਵਾਰੀਖਾਂ ਹਨ ਜੋ ਸਿੱਖਾਂ ਦੀਆਂ ਲਾਇਬ੍ਰੇਰੀਆਂ ਵਿਚ ਹੋਣੀਆਂ ਚਾਹੀਦੀਆਂ ਹਨ। ਬਰਲਨ, ਪੈਰਿਸ ਤੇ ਲੰਡਨ ਦੀਆਂ ਲਾਇਬ੍ਰੇਰੀਆਂ ਵਿਚ ਬਹੁਤ ਸਾਰਾ ਮਸਾਲਾ ਸਾਡੇ ਇਤਿਹਾਸ ਦਾ ਪਿਆ ਹੈ, ਜਿਸ ਨੂੰ ਇਕੱਠਾ ਕਰਨ ਦੀ ਲੋੜ ਹੈ। ਥਾਂ-ਥਾਂ ਮੋਤੀ ਖਿਲਰੇ ਪਏ ਹਨ, ਪਰ ਇਕੱਠਾ ਕਰਨ ਵਾਲਾ ਕੋਈ ਨਹੀਂ।

## ੪. ਇਤਿਹਾਸਕ ਮਸਾਲੇ ਨੂੰ ਵਾਚਣਾ–

ਇਹ ਗੱਲ ਤਾਂ ਹੋਈ ਇਤਿਹਾਸਕ ਮਸਾਲੇ ਦੀ, ਜੋ ਭਾਗਾਂ ਨਾਲ ਹੀ ਇਕੱਠਾ

ਹੋਊ ਤੇ ਜਿਸ ਨੂੰ ਕੋਈ ਭਾਗਾਂ ਵਾਲਾ ਹੀ ਵੇਖੂ। ਪਰ ਜੋ ਕੁਝ ਸਾਡੇ ਪੱਲੇ ਹੈ, ਉਸ ਨੂੰ ਵੀ ਚੰਗੀ ਤਰ੍ਹਾਂ ਵਰਤਿਆ ਨਹੀਂ ਜਾਂਦਾ।

ਇਤਿਹਾਸ ਲਈ ਜਿਤਨਾ ਜ਼ਰੂਰੀ ਮਸਾਲਾ ਹੈ, ਉਸ ਤੋਂ ਵਧੇਰੇ ਜ਼ਰੂਰੀ ਉਸ ਨੂੰ ਵਾਚਣਾ ਹੈ। ਜਿਥੇ ਇਤਿਹਾਸ ਮੁਕੰਮਲ ਹੋਵੇ, ਉਥੇ ਨਵੇਂ ਲੱਭੇ ਮਸਾਲੇ ਨੂੰ ਥੋੜ੍ਹ ਸਿਰ ਸੁਖਾਲ ਨਾਲ ਵਰਤਿਆ ਜਾ ਸਕਦਾ ਹੈ ਪਰ ਜਿਥੇ ਇਤਿਹਾਸ ਅਧੂਰਾ ਹੋਵੇ, ਉਥੇ ਨਵੇਂ ਮਸਾਲੇ ਨੂੰ ਥੋੜ੍ਹ ਸਿਰ ਵਰਤਣਾ ਔਖਾ ਹੈ ਅਤੇ ਭੁਲੇਖਾ ਖਾ ਜਾਣ ਦਾ ਡਰ ਰਹਿੰਦਾ ਹੈ।

'ਵਾਚਣ' ਦੀ ਘੌਲ ਕਰ ਕੇ ਹੀ ਸਾਡੇ ਇਤਿਹਾਸਕਾਰ ਨੇ ਇਕੋ ਗੱਲ ਨੂੰ ਤਿੰਨੀ ਥਾਈਂ ਤਿੰਨ ਤਰ੍ਹਾਂ ਕਰ ਕੇ ਲਿਖਿਆ ਹੈ। ਮੈਂ ੧੯੦੬-੧੯੦੭ ਵਿਚ 'ਬੰਦਾ ਬਹਾਦਰ' ਲਿਖਿਆ ਸੀ, ਚੂੰਕਿ ਨਵੇਂ ਲੱਭੇ ਮਸਾਲੇ ਨੂੰ 'ਵਾਚਣ' ਦਾ ਸਮਾਂ ਨਹੀਂ ਲੱਭਾ ਸੀ, ਇਸ ਲਈ ਮੈਂ ਬੜੀਆਂ ਭੁੱਲਾਂ ਕੀਤੀਆਂ ਸਨ। ਭਾਵੇਂ ਪਹਿਲੇ ਇਤਿਹਾਸਾਂ ਨਾਲੋਂ ਮੇਰਾ ਉੱਦਮ ਬੜਾ ਵਧ ਕੇ ਸੀ ਅਤੇ ਅੱਜ ਤੀਕ 'ਬੰਦਾ ਬਹਾਦਰ' ਚੰਗਾ ਇਤਿਹਾਸਕ ਲੇਖ ਸਮਝਿਆ ਜਾਂਦਾ ਹੈ, ਪਰ ੨੧-੨੨ ਸਾਲ ਮਗਰੋਂ ਹੁਣ ਜਦ ਮੈਂ ਉਸ ਨੂੰ ਪੜ੍ਹਦਾ ਹਾਂ ਤਾਂ ਮੈਂ ਆਪ ਸ਼ਰਮਿੰਦਾ ਹੁੰਦਾ ਹਾਂ ਕਿ ਮੈਂ ਕੀ ਕਰੀ ਗਿਆ ਸਾਂ।

ਜਦ ਤੀਕ ਇਤਿਹਾਸ ਨੂੰ 'ਵਾਚਿਆ' ਨਾ ਜਾਵੇ ਸਾਰੀਆਂ ਗੱਲਾਂ ਨੂੰ ਚੰਗੀ ਤਰ੍ਹਾਂ ਚੱਬਿਆ ਤੇ ਹਜ਼ਮ ਨਾ ਕੀਤਾ ਜਾਵੇ, ਇਤਿਹਾਸ ਦੇ ਕਿਸੇ ਹਿੱਸੇ ਨੂੰ ਲਿਖਣ ਦਾ ਯਤਨ ਕਰਨਾ ਜਾਣ ਕੇ ਖੂਹ ਵਿਚ ਛਾਲ ਮਾਰਨ ਦੇ ਤੁਲ ਹੈ। ਮੈਂ ਹੋਰਨਾਂ ਦੀਆਂ ਗੱਲਾਂ ਨਹੀਂ ਲਿਖਦਾ, ਮੈਂ ਆਪਣੀਆਂ ਹੀ ਗੱਲਾਂ ਦੱਸਦਾ ਹਾਂ, ਜਿਸ ਤੋਂ ਪਤਾ ਲੱਗ ਜਾਊ ਕਿ ਵਾਚਣ ਤੇ ਨਾ ਵਾਚਣ ਵਿਚ ਕਿਤਨਾ ਕੁ ਫਰਕ ਹੈ। ੧੯੦੩-੪ ਦੀ ਗੱਲ ਹੈ ਕਿ ਮੈਂ ਗੁਰ-ਗਾਥਾ ਗ੍ਰੰਥ ਨਿਰਣੈ ਲਿਖਣਾ ਅਰੰਭਿਆ। ਮੈਂ ਆਪਣੇ ਇਤਿਹਾਸਾਂ ਨੂੰ ਵੀ ਪੜ੍ਹ ਚੁੱਕਾ ਸਾਂ ਤੇ ਹੋਰ ਅਕਾਲੀ ਇਤਿਹਾਸਾਂ ਨੂੰ ਵੀ ਪੜ੍ਹ ਚੁੱਕਾ ਸਾਂ, ਪਰ ਵਾਚਿਆ ਕਿਸੇ ਨੂੰ ਵੀ ਨਹੀਂ ਸੀ। ਮੈਂ ਆਪਣੇ ਇਤਿਹਾਸਕ-ਗ੍ਰੰਥਾਂ ਵਿਚ ਕਈ ਮੋਟੀਆਂ-ਮੋਟੀਆਂ ਭੁੱਲਾਂ ਵੇਖੀਆਂ, ਜਿਨ੍ਹਾਂ ਨੂੰ ਮੈਂ ਸੋਧਣ ਦਾ ਜਤਨ ਕਰਨ ਲੱਗਾ। ਮੈਂ ਆਪਣੇ ਜੋਸ਼ ਵਿਚ ਇਕ ਭਾਰਾ ਪੋਥਾ ਲਿਖ ਮਾਰਿਆ ਜਿਸ ਨੂੰ ਸਿੱਖ-ਇਤਿਹਾਸ ਦੇ ਇਕ ਰਸੀਏ ਨੇ ਗਹੁ ਨਾਲ ਪੜ੍ਹਿਆ ਤੇ ਮਿਹਨਤ ਦੀ ਸ਼ਲਾਘਾ ਕਰ ਕੇ ਕਿਹਾ ਕਿ ਕਲਮ ਜ਼ਰਾ ਤਿੱਖੀ ਹੈ। ਇਸ ਤੋਂ ਦੋ ਤਿੰਨ ਸਾਲ ਮਗਰੋਂ ਹੀ ਮੈਨੂੰ ਸਮਝ ਆ ਗਈ ਕਿ ਮੈਂ ਐਵੇਂ ਵਿਅਰਥ ਹੀ ਮਿਹਨਤ ਕੀਤੀ ਸੀ, ਭੁੱਲਾਂ ਦੂਰ ਕਰਨ ਦੀ ਥਾਂ ਸਗੋਂ ਮੈਂ ਭੁੱਲਾਂ ਵਧਾ ਦਿੱਤੀਆਂ ਸਨ। ਇਤਿਹਾਸ ਦਾ ਨਵਾਂ ਖੋਜੀ ਜੇ ਕਰ ਹੁਣ ਵੀ ਮੇਰੀ ਮਿਹਨਤ ਤੇ ਖੋਜ ਦੀ ਜ਼ਰੂਰ ਸ਼ਲਾਘਾ ਕਰੇਗਾ, ਪਰ ਮੈਂ ਜਾਣਦਾ ਹਾਂ ਕਿ ਉਹ ਲਿਖਤ ਮੇਰੀ ਮੂਰਖਤਾ ਦਾ ਇਕ ਸਰੀਹਣ ਸਬੂਤ ਹੈ।

ਇਸ ਤੋਂ ਮਗਰੋਂ ਮੈਂ 'ਕੱਤਕ ਕਿ ਵਸਾਖ' ਨਾਮੇ ਕਿਤਾਬ ਲਿਖੀ। ਇਹ ਸੋਚੀ

ਜਦ ਦੀ ਛਪੀ ਹੈ, ਮੈਂ ਨਹੀਂ ਵੇਖੀ, ਇਸ ਲਈ ਮੈਂ ਨਹੀਂ ਕਹਿ ਸਕਦਾ ਕਿ ਉਸ ਵਿਚ ਮੈਂ ਕੀ ਕੁਝ ਭੁੱਲਾਂ ਕੀਤੀਆਂ ਸਨ। ਪਰ ਇਕ ਗੱਲ ਮੈਂ ਚੰਗੀ ਤਰ੍ਹਾਂ ਸਮਝਦਾ ਹਾਂ ਕਿ ਜਿਸ ਕੰਮ ਲਈ ਮੈਂ ਓਦੋਂ ਕਿਤਨਾ ਕੁਝ ਲਿਖਿਆ ਸੀ, ਉਸ ਨੂੰ ਹੁਣ ਮੈਂ ਥੋੜ੍ਹੇ ਵਿਚ ਹੀ ਨਜਿੱਠ ਸਕਦਾ ਹਾਂ।

ਇਸ ਸੈਂਚੀ ਦੇ ਨਾਲ ਹੀ ਮੈਂ ਦੂਜੀ ਸੈਂਚੀ 'ਗੁਰਪੁਰਬ ਨਿਰਣੈ' ਨਾਮੇ ਲਿਖੀ ਸੀ। ਇਸ ਦੇ ਲਿਖਣ ਵਿਚ ਮੈਂ ਬੜੀ ਭਾਰੀ ਮਿਹਨਤ ਕੀਤੀ ਸੀ। ਮਿਹਨਤ ਵਿਚ ਮੈਂ ਕੋਈ ਕਸਰ ਨਹੀਂ ਛੱਡੀ ਸੀ। ਮੈਂ ਲਗਭਗ ਅੱਠ ਕੁ ਮਹੀਨੇ ਲਗਾਤਾਰ ਬਾਰਾਂ ਘੰਟੇ ਰੋਜ਼ਾਨਾ ਕੰਮ ਕਰ ਕੇ ਇਸ ਨੂੰ ਖਤਮ ਕੀਤਾ ਸੀ ਤੇ ਮੇਰਾ ਖਿਆਲ ਹੈ ਕਿ ਹੁਣ ਵੀ ਜੋ ਕੋਈ ਉਸ ਨੂੰ ਵੇਖੇਗਾ, ਮੇਰੀ ਮਿਹਨਤ ਦੀ ਸ਼ਲਾਘਾ ਕਰੇਗਾ, ਪਰ ਕਿਉਂਕਿ ਉਦੋਂ ਅਜੇ ਮੈਂ ਆਪਣੇ ਇਤਿਹਾਸ ਨੂੰ ਚੰਗੀ ਤਰ੍ਹਾਂ ਵਾਚ ਨਹੀਂ ਸਕਿਆ ਸਾਂ, ਇਸ ਲਈ ਹੁਣ ਮੈਂ ਸਮਝਦਾ ਹਾਂ ਕਿ ਮੈਂ ਕੁਝ ਕੁ ਥਾਈਂ ਉਸ ਵਿਚ ਵੀ ਭੁੱਲਾਂ ਕਰ ਬੈਠਾ ਹੋਇਆ ਹਾਂ। ਹੁਣ ਫੇਰ ਜਤਨ ਕਰਾਂ ਤਾਂ ਅੱਗੋਂ ਨਾਲੋਂ ਬਹੁਤ ਚੰਗਾ ਕੰਮ ਕਰਾਂ।

ਇਸ ਤੋਂ ਮਗਰੋਂ ੧੯੦੭ ਵਿਚ ਮੈਂ 'ਬੰਦਾ ਬਹਾਦਰ' ਲਿਖਿਆ। ਇਸ ਦੇ ਲਿਖਣ ਲਈ ਮੈਨੂੰ ਕੇਵਲ ਤਿੰਨ ਮਹੀਨੇ ਹੀ ਮਿਲੇ ਸਨ। ਦੋ ਮਹੀਨਿਆਂ ਵਿਚ ਫਿਰ ਫਿਰਾ ਕੇ ਮਸਾਲਾ ਇਕੱਠਾ ਕੀਤਾ ਅਤੇ ਇਕ ਮਹੀਨੇ ਵਿਚ ਉਸ ਮਸਾਲੇ ਦੀ ਤਰਤੀਬ ਕਰ ਕੇ ਇਹ ਸੈਂਚੀ ਖਤਮ ਕੀਤੀ। ਭਾਵੇਂ ਮੈਂ ਪੁਰਾਣੇ ਇਤਿਹਾਸਾਂ ਦੀ ਸਹਾਇਤਾ ਨਾਲ ਸਿੱਖ-ਇਤਿਹਾਸ ਦੇ ਇਸ ਸਮੇਂ ਦੇ ਹਾਲਾਤ ਨੂੰ ਸੁਲਝਾ ਤਾਂ ਲਿਆ, ਪਰ ਚੂੰਕਿ ਮੈਂ ਸਾਰੇ ਮਸਾਲੇ ਨੂੰ ਵਾਚ ਨਹੀਂ ਸਕਿਆ ਸਾਂ, ਇਸ ਲਈ ਮੈਂ ਅਨੇਕਾਂ ਭੁੱਲਾਂ ਕੀਤੀਆਂ ਸਨ ਅਤੇ ਇਸ ਵੇਲੇ ਜਦ ਮੈਂ ਪੜ੍ਹਦਾ ਹਾਂ, ਤਾਂ ਆਪ ਸ਼ਰਮਿੰਦਾ ਹੁੰਦਾ ਹਾਂ ਕਿ ੧੯੦੭ ਵਿਚ ਮੈਂ ਕਿੱਡਾ ਮੂਰਖ ਸਾਂ।

੧੯੦੫ ਦੀ ਗੱਲ ਹੈ ਕਿ ਮੈਂ ਦੀਵਾਨ ਰਾਜ ਜਸ ਜੀ ਦੀ ਲਿਖੀ ਹੋਈ 'ਤਵਾਰੀਖ ਰਿਆਸਤ ਕਪੂਰਥਲਾ' ਵਾਚਣ ਲੱਗਾ। ਦੀਵਾਨ ਜੀ ਕੋਈ ਇਤਿਹਾਸਕਾਰ ਤਾਂ ਸਨ ਹੀ ਨਹੀਂ, ਇਸ ਲਈ ਸ੍ਰ: ਜੱਸਾ ਸਿੰਘ ਜੀ ਦੇ ਪਹਿਲੇ ਹਾਲਾਤ ਵਿਚ ਆਪ ਨੇ ਬੜਾ ਝੰਮੇਲਾ ਪਾਇਆ ਹੈ। ਮੈਂ ਇਸ ਉਲਝੇਵੇਂ ਨੂੰ ਸੁਲਝਾਉਣਾ ਚਾਹਿਆ, ਪਰ ਦੋ ਕੁ ਹਫਤੇ ਟੱਕਰਾਂ ਮਾਰ ਕੇ ਇਹ ਕੰਮ ਛੱਡ ਦਿੱਤਾ, ਕਿਉਂ ਜੋ ਮੇਰੀ ਸਮਝ ਵਿਚ ਹੀ ਕੁਝ ਨਹੀਂ ਆਉਂਦਾ ਸੀ, ਪਰ ੨੪ ਸਾਲ ਮਗਰੋਂ ਹੁਣ ਜਦ ਮੈਂ ਉਸੇ ਤਵਾਰੀਖ ਨੂੰ ਵੇਖਿਆ ਹੈ, ਤਾਂ ਮੈਨੂੰ ਕੁਝ ਵੀ ਔਖਾ ਨਹੀਂ ਜਾਪਦਾ। ਮੈਨੂੰ ਆਪਣੇ ਆਪ ਮਾਲੂਮ ਹੁੰਦਾ ਜਾਂਦਾ ਹੈ ਕਿ ਆਹ ਗੱਲ ਅੱਗੇ ਚਾਹੀਦੀ ਸੀ ਅਤੇ ਆਹ ਗੱਲ ਪਿੱਛੇ। ਆਹ ਗੱਲ ਦੀਵਾਨ ਜੀ ਨੇ ਜਾਣ ਕੇ ਗਲਤ ਲਿਖੀ ਹੈ ਅਤੇ ਐਥੇ ਦੀਵਾਨ ਜੀ ਤੋਂ ਅਣਭੋਲ ਹੀ ਭੁੱਲ ਹੋ ਗਈ ਹੈ। ਇਸ ਵੇਲੇ ਚੂੰਕਿ ਮੈਂ ਇਤਿਹਾਸ ਨੂੰ ਚੰਗੀ ਤਰ੍ਹਾਂ ਵਾਚ ਚੁੱਕਾ ਹੋਇਆ ਹਾਂ, ਇਸ ਲਈ ਆਪਣੇ ਆਪ ਹਰ ਇਕ ਗੱਲ ਖੁੱਲ੍ਹਦੀ

ਜਾਂਦੀ ਹੈ।

ਉਨ੍ਹੀਂ ਹੀ ਦਿਨੀਂ ਛੇਵੀਂ ਪਾਤਸ਼ਾਹੀ ਜੀ ਦਾ ਸਮਾਂ ਮੇਰੀ ਸਮਝ ਵਿਚ ਨਹੀਂ ਆਉਂਦਾ ਸੀ। ਜੇਕਰ ਕੋਈ ਆਦਮੀ 'ਮੇਰੇ ਗੁਰਪੁਰਬ ਨਿਰਣੈ' ਨੂੰ ਪੜ੍ਹੇ ਤਾਂ ਉਹ ਸਮਝ ਜਾਏਗਾ ਕਿ ਛੇਵੀਂ ਪਾਤਸ਼ਾਹੀ ਜੀ ਦੇ ਹਾਲ ਮੈਨੂੰ ਕੈਸੇ ਉਲਝੇ ਹੋਏ ਜਾਪਦੇ ਹਨ ਅਤੇ ਮੈਂ ਕਿੱਡੇ ਔਖ ਤੇ ਜਤਨ ਨਾਲ ਉਨ੍ਹਾਂ ਨੂੰ ਸੁਲਝਾ ਰਿਹਾ ਹਾਂ, ਪਰ ਹੁਣ ਉਹ ਸਮਾਂ ਮੇਰੇ ਸਾਹਮਣੇ ਸ਼ੀਸ਼ੇ ਵਾਂਗ ਹੈ ਅਤੇ ਸਭ ਅੱਗਾ-ਪਿੱਛਾ ਮੈਨੂੰ ਨਜ਼ਰ ਆ ਰਿਹਾ ਹੈ ਤੇ ਕੋਈ ਉਲੇਝਵਾਂ ਪ੍ਰਤੀਤ ਨਹੀਂ ਹੁੰਦਾ। ਕਾਰਨ ਇਹ ਹੈ ਕਿ ਮੈਂ ਇਤਿਹਾਸ ਨੂੰ ਚੰਗੀ ਤਰ੍ਹਾਂ ਵਾਚ ਚੁੱਕਾ ਹੋਇਆ ਹਾਂ।

ਮੈਂ ਹੁਣ ਵੀ ਕਹਿੰਦਾ ਹਾਂ ਕਿ ਸਾਡੇ ਇਤਿਹਾਸ ਦਾ ਛੇਵੀਂ ਪਾਤਸ਼ਾਹੀ ਜੀ ਦਾ ਸਮਾਂ, ਬੰਦਾ ਬਹਾਦਰ ਦਾ ਸਮਾਂ ਤੇ ਤਵਾਰੀਖ ਕਪੂਰਥਲਾ ਦਾ ਸ੍ਰ: ਜੱਸਾ ਸਿੰਘ ਜੀ ਦਾ ਸਮਾਂ, ਇਹ ਐਸੇ ਉਲਝੇ ਹੋਏ ਹਨ ਕਿ ਕੋਈ ਆਦਮੀ ਜਿਸ ਨੇ ਦਸ ਵੀਹ ਸਾਲ ਇਤਿਹਾਸ ਨੂੰ ਚੰਗੀ ਤਰ੍ਹਾਂ ਵਾਚਿਆ ਹੋਇਆ ਨਾ ਹੋਵੇ, ਇਹਨਾਂ ਸਾਰਿਆਂ ਦੇ ਹਾਲਾਂ ਨੂੰ ਠੀਕ ਨਹੀਂ ਕਰ ਸਕਦਾ। ਪਹਿਲੇ ਦਿਨਾਂ ਵਿਚ ਮੈਂ ਆਪ ਇਹਨਾਂ ਹਾਲਾਂ ਨੂੰ ਪੜ੍ਹ-ਪੜ੍ਹ ਕੇ ਘਬਰਾ ਜਾਇਆ ਕਰਦਾ ਸਾਂ। ਮੈਨੂੰ ਨਿਸਚਾ ਹੈ ਕਿ ਜੋ ਵੀ ਖੋਜੀ ਇਨ੍ਹਾਂ ਨੂੰ ਪੜ੍ਹੇਗਾ, ਉਹ ਜ਼ਰੂਰ ਘਬਰਾ ਜਾਏਗਾ, ਪਰ ਜਿਉਂ-ਜਿਉਂ ਉਹ ਇਤਿਹਾਸ ਨੂੰ ਵਾਚਦਾ ਜਾਵੇਗਾ ਗੁੰਝਲਾਂ ਆਪਣੇ ਆਪ ਖੁਲ੍ਹਦੀਆਂ ਜਾਣਗੀਆਂ।

ਸ੍ਰ: ਰਤਨ ਸਿੰਘ ਜੀ ਨੇ ਆਪਣੇ 'ਪੰਥ ਪ੍ਰਕਾਸ਼' ਵਿਚ ਕੋਈ ਉਲਝੇਵੇਂ ਵਾਲੀ ਗੱਲ ਨਹੀਂ ਰੱਖੀ ਅਤੇ ਸੋਹਣੇ ਕ੍ਰਮਵਾਰ ਹਾਲ ਲਿਖੇ ਹਨ, ਪਰ ਕਿਤੇ ਕਿਤੇ ਆਪ ਵੀ ਅਜੇਹੀਆਂ ਗੱਲਾਂ ਲਿਖ ਗਏ ਹਨ, ਜਿਨ੍ਹਾਂ ਦਾ ਸਾਲ ਸੰਮਤ ਦੇਣਾ ਆਪ ਨੂੰ ਯਾਦ ਨਹੀਂ ਰਿਹਾ। ਜਿਸ ਆਦਮੀ ਨੇ ਇਤਿਹਾਸ ਨੂੰ 'ਵਾਚਿਆ' ਹੋਇਆ ਨਾ ਹੋਵੇਗਾ, ਉਹ ਜ਼ਰੂਰ ਭੁਲੇਖਾ ਖਾ ਜਾਏਗਾ ਅਤੇ ਇਹੋ ਕਾਰਨ ਹੈ ਕਿ ਭਾਈ ਗਿਆਨ ਸਿੰਘ ਜੀ ਨੇ ਆਪਣੇ 'ਪੰਥ ਪ੍ਰਕਾਸ਼' ਵਿਚ ਉਨ੍ਹਾਂ ਹਾਲਾਂ ਤੋਂ ਬੜਾ ਭੁਲੇਖਾ ਖਾਧਾ ਹੈ। ਮੈਂ ਕਈ ਸਾਲਾਂ ਤੀਕ ਭੁਲੇਖੇ ਵਿਚ ਰਿਹਾ। ਮੈਂ ਬਥੇਰਾ ਜਤਨ ਕੀਤਾ, ਪਰ ਰਾਹ ਸਾਫ ਨਾ ਹੋਵੇ। ਮੇਰਾ ਦਿਲ ਗਵਾਹੀ ਦੇਂਦਾ ਸੀ ਕਿ ਸ੍ਰ: ਰਤਨ ਸਿੰਘ ਉਲਝਣ ਪਾਉਣ ਵਾਲਾ ਬੰਦਾ ਨਹੀਂ, ਪਰ ਮੇਰੀ ਸਮਝ ਵਿਚ ਕੁਝ ਨਹੀਂ ਬੈਠਦਾ ਸੀ। ਮੈਂ ਇਹੋ ਸਮਝੀ ਗਿਆ ਕਿ ਅਜੇ ਮੈਂ ਇਤਿਹਾਸ ਨੂੰ ਚੰਗੀ ਤਰ੍ਹਾਂ ਵਾਚ ਨਹੀਂ ਸਕਿਆ, ਸੋ ਮੈਂ ਵਾਚੀ ਗਿਆ ਤੇ 'ਪੰਥ ਪ੍ਰਕਾਸ਼' ਦਾ ਪਾਠ ਕਰੀ ਗਿਆ। ਦੋ ਸਾਲ ਹੋਏ ਹਨ ਕਿ ਉਹ ਗੁੰਝਲਾਂ ਆਪੇ ਖੁੱਲ੍ਹ ਗਈਆਂ ਹਨ ਅਤੇ ਮੇਰਾ ਰਾਹ ਬਿਲਕੁਲ ਸਾਫ ਹੋ ਗਿਆ ਹੈ। ਮੈਂ ਹੈਰਾਨ ਹਾਂ ਕਿ ਖੋਜੀ ਇਕ ਦੋ ਇਧਰ-ਉਧਰ ਦੀਆਂ ਤਵਾਰੀਖਾਂ ਫੜ ਕੇ ਇਤਿਹਾਸ ਲਿਖਣ ਦਾ ਜਤਨ ਕਰਦੇ ਹਨ, ਉਹ ਕਿਸ ਤਰ੍ਹਾਂ ਗਲਤੀਆਂ ਤੋਂ ਬਚ ਸਕਦੇ ਹਨ। ਸਿੱਖ-ਇਤਿਹਾਸ ਦਾ ਕੰਮ ਅਜੇ ਬਹੁਤ ਔਖਾ ਕੰਮ ਹੈ। ਇਸ ਮੈਦਾਨ

ਵਿਚ ਹਰ ਇਕ ਘੋੜ-ਚੜ੍ਹਾ ਤਲਵਾਰ ਨਹੀਂ ਮਾਰ ਸਕਦਾ।

ਮੈਂ ਇਤਿਹਾਸ 'ਵਾਚਣ' ਉਤੇ ਬਹੁਤ ਜ਼ੋਰ ਦਿੱਤਾ ਹੈ ਅਤੇ ਇਸ ਨੂੰ ਮੈਂ ਜ਼ਰੂਰੀ ਵੀ ਬਹੁਤ ਸਮਝਦਾ ਹਾਂ। ਮੈਨੂੰ ਨਿੱਕੀ ਉਮਰ ਤੋਂ ਇਤਿਹਾਸ ਦਾ ਠਰਕ ਸੀ। ਪਿੱਛਲੇ ਪੰਝੀ ਕੁ ਸਾਲ ਤੋਂ ਮੈਂ ਲਗਾਤਾਰ ਸਿੱਖ-ਇਤਿਹਾਸ ਨੂੰ ਵਾਚਦਾ ਆ ਰਿਹਾ ਹਾਂ, ਪਰ ਅਜੇ ਵੀ ਕਿਤੇ-ਕਿਤੇ ਮੈਨੂੰ ਅਟਕਾਂ ਭਾਸਦੀਆਂ ਹਨ। ਮੇਰੀ ਸਮਝ ਵਿਚ ਨਹੀਂ ਆਉਂਦਾ ਕਿ ਇਸੇ ਮਸਾਲੇ ਤੋਂ, ਜਿਸ ਨੇ ਵੀਹ ਸਾਲ ਤਕ ਮੇਰੀ ਮੱਤ ਮਾਰ ਛੱਡੀ ਸੀ, ਦੂਜਾ ਆਦਮੀ ਕੀਕੂੰ ਠੀਕ ਸਿੱਟੇ ਕੱਢ ਸਕਦਾ ਹੈ, ਜਦ ਕਿ ਉਸ ਨੇ ਉਸ ਸਮੇਂ ਦੇ ਇਤਿਹਾਸ ਨੂੰ ਚੰਗੀ ਤਰ੍ਹਾਂ ਵਾਚਿਆ ਨਾ ਹੋਵੇ। ਜਦ ਰਾਹ ਸਾਫ ਹੋ ਗਿਆ, ਤਾਂ ਇਤਨੇ ਵਾਚਣ ਦੀ ਲੋੜ ਨਹੀਂ ਰਹੇਗੀ, ਪਰ ਇਸ ਤੋਂ ਪਹਿਲਾਂ-ਪਹਿਲਾਂ ਜੇ ਕਰ ਕੋਈ ਨੇਕ ਨੀਤੀ ਨਾਲ ਇਤਿਹਾਸ ਲਿਖਣਾ ਚਾਹੇ ਉਸ ਲਈ ਜ਼ਰੂਰੀ ਹੈ ਕਿ ਉਹ ਦਸ ਵੀਹ ਸਾਲ ਇਸ ਕੰਮ ਉਤੇ ਲਾਏ, ਨਹੀਂ ਤਾਂ ਗੰਢ-ਤਰੁਪ ਕਰ ਦੇਣਾ ਤਾਂ ਕੋਈ ਔਖਾ ਕੰਮ ਨਹੀਂ ਅਤੇ ਜਾਣਕਾਰ ਆਦਮੀ ਇਸ ਨੂੰ 'ਇਤਿਹਾਸ' ਨਹੀਂ ਆਖ ਸਕਦੇ ਅਤੇ ਨਾ ਹੀ ਕੌਮ ਦਾ ਇਸ ਤੋਂ ਕੁਝ ਭਲਾ ਹੋ ਸਕਦਾ ਹੈ।

ਨਾਲ ਲੱਗਦੀ ਹੀ ਇਕ ਗੱਲ ਮੈਂ ਹੋਰ ਵੀ ਦੱਸ ਦੇਂਦਾ ਹਾਂ। ਸਿੱਖ ਰਿਆਸਤਾਂ ਦਾ ਇਤਿਹਾਸ ਸਾਡੇ ਕੌਮੀ ਇਤਿਹਾਸ ਦਾ ਇਕ ਜ਼ਰੂਰੀ ਅੰਗ ਹੈ। ਪਰ ਕੁਝ ਕੁ ਕਾਰਨਾਂ ਕਰ ਕੇ ਹਰ ਇਕ ਰਿਆਸਤ ਦੇ ਇਤਿਹਾਸ ਵਿਚ ਥਾਂਜ਼ੀ-ਥਾਂਜ਼ੀ ਥਾਈਂ ਜਾਣ-ਬੁਝ ਕੇ ਭੁੱਲਾਂ ਪਾਈਆਂ ਗਈਆਂ ਹਨ। ਉਨ੍ਹਾਂ ਭੁੱਲਾਂ ਤੋਂ ਬਚਣਾ ਬੜਾ ਔਖਾ ਹੈ ਅਤੇ ਇਸ ਗੱਲ ਲਈ ਇਤਿਹਾਸ ਦਾ ਡੂੰਘਾ ਵਾਚਣਾ ਬੜਾ ਜ਼ਰੂਰੀ ਹੈ। ਮਹਾਰਾਜਾ ਕਰਮ ਸਿੰਘ ਜੀ ਦੇ ਸਮੇਂ ਆਪ ਦੇ ਛੋਟੇ ਭਾਈ ਨੇ ਅੱਧੀ ਰਿਆਸਤ ਦਾ ਦਾਅਵਾ ਕਰ ਦਿੱਤਾ ਸੀ। ਉਸ ਵੇਲੇ ਇਹ ਸਿੱਧ ਕਰਨਾ ਸੀ ਕਿ ਰਾਜ ਗੱਦੀ ਵੱਡੇ ਭਾਈ ਦਾ ਹੱਕ ਹੈ, ਛੋਟੇ ਨੂੰ ਗੁਜ਼ਾਰਾ ਹੀ ਮਿਲਦਾ ਆਇਆ ਹੈ। ਅਸਲ ਵਿਚ ਮਹਾਰਾਜਾ ਅਮਰ ਸਿੰਘ ਜੀ ਛੋਟੇ ਸਨ ਤੇ ਕੰਵਰ ਹਿੰਮਤ ਸਿੰਘ ਜੀ ਵੱਡੇ, ਸੋ ਉਸ ਸਮੇਂ ਇਹੋ ਸਿੱਧ ਕੀਤਾ ਗਿਆ ਕਿ ਮਹਾਰਾਜਾ ਅਮਰ ਸਿੰਘ ਜੀ ਵੱਡੇ ਸਨ, ਤੇ ਕੰਵਰ ਹਿੰਮਤ ਸਿੰਘ ਜੀ ਛੋਟੇ। ਇਸ ਦੇ ਨਾਲ ਸੰਮਤ ੧੮੨੦ ਤੋਂ ੩੦ ਤੀਕ ਦੇ ਹਾਲਾਤ ਦੀ ਅਜੇਹੀ ਉਲਟਾ ਫੇਰੀ ਕੀਤੀ ਗਈ ਕਿ ਤੰਦ ਤਾਣੀ ਹੀ ਉਲਝ ਗਈ। ਕੋਈ ਆਦਮੀ ਜੋ ਸਾਧਾਰਨ ਰੀਤ ਨਾਲ ਇਨ੍ਹਾਂ ਹਾਲਾਂ ਨੂੰ ਪੜ੍ਹੇਗਾ, ਜ਼ਰੂਰ ਭੁਲੇਖਾ ਖਾ ਜਾਏਗਾ; ਪਰ ਗਹੁ ਕਰਨ ਤੇ 'ਵਾਚਣ' ਦੇ ਚਾਨਣੇ ਨਾਲ ਸਭ ਕੁਝ ਸਾਫ਼ ਭਾਸ ਪਵੇਗਾ।

ਇਤਿਹਾਸ ਪਟਿਆਲਾ ਵਿਚ ਮੰਨਿਆ ਹੈ ਕਿ ਬੂਲਾਡਾ ਸਰ ਕਰ ਕੇ ਫੇਰ ਭਾਈਕਿਆਂ ਨੂੰ ਦਿੱਤਾ ਗਿਆ। ਭਾਈਕੇ ਮੰਨਦੇ ਹਨ ਕਿ ਸੁਨਾਮ ਅਸਾਂ ਸਰ ਕਰ ਕੇ ਮਹਾਰਾਜਾ ਆਲਾ ਸਿੰਘ ਜੀ ਨੂੰ ਦਿੱਤਾ। ਇਤਿਹਾਸ ਪਟਿਆਲਾ ਵਿਚ ਮੰਨਿਆ ਹੈ ਕਿ ਕੰਵਰ ਹਿੰਮਤ ਸਿੰਘ ਜੀ ਦੇ ਉਲਟ ਸਹਾਇਤਾ ਦੇਣ ਦੇ ਕਾਰਨ ਮਹਾਰਾਜਾ

ਅਮਰ ਸਿੰਘ ਜੀ ਨੇ ਈਸੜੂ ਦਾ ਇਲਾਕਾ ਸ੍ਰ: ਜੱਸਾ ਸਿੰਘ ਜੀ ਨੂੰ ਦੇ ਦਿੱਤਾ; ਪਰ ਇਤਿਹਾਸ ਕਪੂਰਥਲਾ ਵਿਚ ਮੰਨਿਆ ਹੈ ਕਿ ਸ੍ਰ: ਜੱਸਾ ਸਿੰਘ ਜੀ ਨੇ ਇਸ ਤੋਂ ਅੱਠ ਸਾਲ ਪਹਿਲਾਂ ਈਸੜੂ ਤੇ ਪਾਇਲ ਦਾ ਇਲਾਕਾ ਸਰ ਕੀਤਾ ਸੀ ਤੇ ਚੂੰਕਿ ਆਪ ਨੇ ਮਹਾਰਾਜਾ ਅਮਰ ਸਿੰਘ ਜੀ ਨੂੰ ਅੰਮ੍ਰਿਤ ਛਕਾਇਆ ਹੋਇਆ ਸੀ, ਇਸ ਲਈ ਪਾਇਲ ਦਾ ਇਲਾਕਾ ਮਹਾਰਾਜਾ ਸਾਹਿਬ ਨੂੰ ਦੇ ਦਿੱਤਾ।

ਇਸੇ ਤਰ੍ਹਾਂ ਅਨੇਕਾਂ ਗੱਲਾਂ ਲਿਖੀਆਂ ਜਾ ਸਕਦੀਆਂ ਹਨ, ਜੋ ਜਾਣ-ਬੁੱਝ ਕੇ ਕਿਸੇ ਨਾ ਕਿਸੇ ਕਾਰਨ ਕਰ ਕੇ ਇਤਿਹਾਸਾਂ ਵਿਚ ਲਿਖੀਆਂ ਗਈਆਂ ਹਨ। ਇਹਨਾਂ ਭੁੱਲਾਂ ਤੋਂ ਤਦੇ ਬਚਿਆ ਜਾ ਸਕਦਾ ਹੈ, ਜੇ ਕਰ ਇਤਿਹਾਸ ਨੂੰ ਪੂਰੀ ਤਰ੍ਹਾਂ ਵਾਚਿਆ ਹੋਇਆ ਹੋਵੇ। ਇਤਿਹਾਸ ਦੇ ਵਾਚਣ ਨਾਲ ਤੁਹਾਡੇ ਵਿਚ ਇਕ ਸ਼ਕਤੀ ਪੈਦਾ ਹੋ ਜਾਵੇਗੀ, ਜਿਸ ਨਾਲ ਉਲਟੀ-ਪੁਲਟੀ ਗੱਲ ਨੂੰ ਵੇਖਦੇ ਸਾਰ ਤੁਸੀਂ ਸਭ ਕੁਝ ਸਮਝ-ਬੁਝ ਜਾਵੋਗੇ।

ਪਿਛਲੇ ਸਮਿਆਂ ਵਿਚ ਖਵਾਸ ਪੁਰੇ ਦਾ ਇਕ ਚਲਾਕ ਆਦਮੀ ਸੀ, ਜਿਸ ਨੇ ਝੂਠੇ ਫੁਰਮਾਨ ਬਣਾ ਕੇ ਸਰਕਾਰ ਕਪੂਰਥਲਾ, ਸਰਕਾਰ ਪਟਿਆਲਾ ਤੇ ਭਦੌੜ ਦੇ ਸਰਦਾਰਾਂ ਨੂੰ ਚੰਗਾ ਠੱਗਿਆ। ਉਹ ਫੁਰਮਾਨ ਅੱਜ ਤੀਕ ਸੱਚੇ ਫੁਰਮਾਨ ਸਮਝੇ ਜਾਂਦੇ ਹਨ ਅਤੇ ਤਵਾਰੀਖਾਂ ਵਿਚ ਉਹਨਾਂ ਤੋਂ ਗਲਤ ਸਿੱਟੇ ਕੱਢੇ ਗਏ ਹਨ। ਮੈਂ ਆਪ ਵੀ ਪਹਿਲਾਂ ਭੁਲੇਖਾ ਖਾਂਦਾ ਰਿਹਾ ਸਾਂ, ਪਰ ਇਤਿਹਾਸ ਦੇ ਵਾਚਣ ਨਾਲ ਅੰਤ ਮੈਨੂੰ ਚਾਨਣਾ ਹੋ ਗਿਆ ਅਤੇ ਮੈਂ ਬਹੁਤ ਸਾਰੀਆਂ ਭੁੱਲਾਂ ਤੋਂ ਬਚ ਗਿਆ।

ਮੁੱਕਦੀ ਗੱਲ ਇਹ ਕਿ ਜੋ ਮਸਾਲਾ ਸਿੱਖ-ਇਤਿਹਾਸ ਦਾ ਇਸ ਵੇਲੇ ਸਾਡੇ ਸਾਹਮਣੇ ਹੈ, ਉਸ ਤੋਂ ਜੇ ਕਰ ਕਿਸੇ ਨੇ ਇਤਿਹਾਸ ਲਿਖਣਾ ਹੋਵੇ ਤਾਂ ਜੇ ਕਰ ਉਹ ਦਸ-ਵੀਹ ਸਾਲ ਲਗਾਤਾਰ ਇਸ ਮਸਾਲੇ ਨੂੰ ਨਾ ਵਾਚੇ, ਉਹ ਜ਼ਰੂਰ ਭੁੱਲਾਂ ਕਰੇਗਾ ਅਤੇ ਆਪ ਤੋਂ ਪਿੱਛੋਂ ਆਉਣ ਵਾਲੇ ਖੋਜੀਆਂ ਨੂੰ ਕੁਰਾਹੇ ਪਾਵੇਗਾ। ਮੈਂ ਆਪ ਇਸ ਕੰਡਿਆਂ ਵਾਲੇ ਰਾਹ ਤੁਰ ਚੁੱਕਾ ਹਾਂ, ਇਸ ਲਈ ਸਭ ਔਕੜਾਂ ਨੂੰ ਜਾਣਦਾ ਹਾਂ। ਦੱਸ ਵੀ ਇਸੇ ਲਈ ਰਿਹਾ ਹਾਂ ਕਿ ਭਲਾ ਕਿਸੇ ਕੰਮ ਆ ਜਾਵੇ।

ਸਿੱਖ-ਇਤਿਹਾਸ ਨੂੰ ਸੈਂਕੜੇ ਆਦਮੀਆਂ ਲਿਖਿਆ ਤੇ ਸੈਂਕੜੇ ਆਦਮੀ ਅਜੇ ਲਿਖਣਗੇ, ਪਰ ਜੋ ਕੋਈ ਇਤਿਹਾਸ ਦੀ ਖਾਤਰ ਲਿਖਣਾ ਚਾਹੁੰਦਾ ਹੈ, ਉਸ ਲਈ ਜ਼ਰੂਰੀ ਹੈ ਕਿ ਉਹ ਇਤਿਹਾਸ ਲਈ ਕਲਮ ਤਦ ਚੁੱਕੇ, ਜਦ ਉਸ ਨੂੰ ਸਾਰੀਆਂ ਗੱਲਾਂ ਸਪੱਸ਼ਟ ਪਈਆਂ ਭਾਸਣ, ਕਿਤੇ ਧੁੰਦਲਾਹਟ ਨਾ ਜਾਪੇ ਅਤੇ ਉਸ ਨੂੰ ਇਉਂ ਪਿਆ ਭਾਸੇ ਕਿ ਸਭ ਕੁਝ ਉਸ ਦੀਆਂ ਅੱਖਾਂ ਸਾਹਮਣੇ ਹੋ ਰਿਹਾ ਹੈ ਅਤੇ ਉਹ ਆਪ ਉਸ ਵਿਚ ਹਿੱਸਾ ਲੈ ਰਿਹਾ ਹੈ। ਇਹ ਅਵਸਥਾ ਬਾਰ-ਬਾਰ ਇਤਿਹਾਸ ਦੇ ਵਾਚਣ ਤੋਂ ਪ੍ਰਾਪਤ ਹੋ ਜਾਂਦੀ ਹੈ ਅਤੇ ਇਥੇ ਆ ਕੇ ਰਾਹ ਦੀ ਹਰ ਇਕ ਅਟਕ ਤੇ ਗੁੰਝਲ ਆਪੇ ਸਾਫ ਹੋ ਜਾਂਦੀ ਹੈ।

 

# ਸਾਡਾ ਇਤਿਹਾਸ[1] ਨੰਬਰ ੨

## ਅਸੀਂ ਕੁਝ ਰੀਸ ਹੀ ਕਰੀਏ !

ਪਿੱਛਲੇ ਨੰਬਰ ਵਿਚ ਮੈਂ ਦੱਸ ਚੁੱਕਾ ਹਾਂ ਕਿ ਸਾਡਾ ਇਤਿਹਾਸ ਕਿਸ ਹੱਦ ਤਕ ਸੰਪੂਰਨ ਹੋ ਚੁੱਕਾ ਹੈ। ਮੈਂ ਆਪਣੀ ਸਮਝ ਅਨੁਸਾਰ ਦੱਸਿਆ ਸੀ ਕਿ ਅਸੀਂ ਅਜੇ ਕੋਲਾ ਫੜ ਕੇ ਕੰਧਾਂ ਉੱਤੇ ਮੋਰ ਹੀ ਬਣਾ ਰਹੇ ਹਾਂ।

ਕੁਝ ਕੁ ਸੱਜਣਾਂ ਨੂੰ ਮੇਰਾ ਇਹ ਕਹਿਣਾ ਸ਼ਾਇਦ ਬੁਰਾ ਲੱਗਾ ਹੋਵੇਗਾ ਅਤੇ ਉਹ ਸਮਝਦੇ ਹੋਣਗੇ ਕਿ ਸਾਡੇ ਇਤਿਹਾਸ ਦੇ ਇਤਨੇ-ਇਤਨੇ ਭਾਰੇ ਗ੍ਰੰਥ ਪਏ ਹਨ ਕਿ ਚੁੱਕਿਆਂ ਚੁੱਕੇ ਵੀ ਨਹੀਂ ਜਾ ਸਕਦੇ, ਕੀ ਅਸੀਂ ਅਜੇ ਕੰਧਾਂ ਉੱਤੇ ਮੋਰ ਬਣਾ ਰਹੇ ਹਾਂ? ਜੇ ਉਹ ਸੱਜਣ ਰਤਾ ਗਹੁ ਨਾਲ ਠੰਡੇ ਦਿਲ ਨਾਲ ਵਿਚਾਰ ਕਰਨਗੇ ਤਾਂ ਉਹਨਾਂ ਨੂੰ ਪਤਾ ਲੱਗੇਗਾ ਕਿ ਅਸੀਂ ਅਜੇ ਮੋਰ ਵੀ ਬਨਾਉਣ ਨਹੀਂ ਲੱਗੇ।

ਆਪਣੀ ਥਾਂ ਹਰ ਕੋਈ ਉੱਚਾ, ਸੁਹਣਾ ਤੇ ਪੂਰਾ ਹੈ, ਪਰ ਅਸਲ ਪਤਾ ਉਦੋਂ ਲੱਗਦਾ ਹੈ, ਜਦ ਦੂਜੇ ਨਾਲ ਟਾਕਰਾ ਕਰ ਕੇ ਵੇਖੀਏ। ਟਾਕਰੇ ਦੀ ਖਾਤਰ ਮੈਂ ਮਰਹੱਟਿਆਂ ਦਾ ਹਾਲ ਦੱਸਦਾ ਹਾਂ, ਜਿਸ ਤੋਂ ਹਰ ਕੋਈ ਸਿੱਟਾ ਕੱਢ ਸਕੇਗਾ ਕਿ ਅਸੀਂ ਆਪਣੇ ਇਤਿਹਾਸ ਸੰਬੰਧੀ ਕਿਤਨਾ ਕੁ ਕੰਮ ਕੀਤਾ ਹੈ।

ਮਰਹੱਟਿਆਂ ਦਾ ਸਭ ਤੋਂ ਪਹਿਲਾਂ ਹਾਲ ਮਰਹੱਟਿਆਂ ਨੇ ਨਹੀਂ, ਸਗੋਂ ਇਕ ਅੰਗਰੇਜ਼ ਨੇ ਲਿਖਿਆ ਸੀ। ਇਹ ਮੰਨੀ ਪ੍ਰਮੰਨੀ ਗੱਲ ਹੈ ਕਿ ਕੌਮੀ ਇਤਿਹਾਸ ਨੂੰ ਉਸ ਕੌਮ ਦਾ ਬੰਦਾ ਹੀ ਠੀਕ ਲਿਖ ਸਕਦਾ ਹੈ, ਦੂਜੀ ਕੌਮ ਦਾ ਆਦਮੀ ਅੰਦਰਲੀਆਂ ਗੱਲਾਂ ਨੂੰ ਸਮਝ ਹੀ ਨਹੀਂ ਸਕਦਾ। ਗਰੈਂਡ ਡਫ ਨੇ ਮਰਹੱਟਿਆਂ ਦਾ ਇਤਿਹਾਸ ਲਿਖਿਆ ਤੇ ਸੁਹਣਾ ਲਿਖਿਆ, ਪਰ ਮਰਹੱਟਾ ਆਦਰਸ਼ ਨੂੰ ਉਹ ਸਮਝ ਨਾ ਸਕਿਆ।

ਇਹ ਵੇਖ-ਮਰਹੱਟਿਆਂ ਦੇ ਦਿਲ ਵਿਚ ਚਾਹ ਉੱਠੀ ਕਿ ਆਪਣਾ ਇਤਿਹਾਸ

---

੧ *ਰਸਾਲਾ ਫੁਲਵਾੜੀ, ਨਵੰਬਰ ੧੯੨੯।*

 

ਅਸੀਂ ਆਪ ਕਿਉਂ ਨਾ ਸੰਪੂਰਨ ਕਰੀਏ ? ਉਤਸ਼ਾਹੀਆਂ ਦਾ ਇਕ ਜਥਾ ਬਣ ਗਿਆ ਅਤੇ ਉਹ ਮਸਾਲਾ ਇਕੱਠਾ ਕਰਨ ਲੱਗ ਪਏ। ਇਸ ਜਥੇ ਦੇ ਬਹੁਤੇ ਮੈਂਬਰ ਸਕੂਲਾਂ ਦੇ ਉਸਤਾਦ ਹੀ ਸਨ। ਜੋ ਜਿਥੇ ਰਹਿੰਦੇ ਸਨ, ਆਪਣੇ ਆਦੋਂ-ਗੁਆਂਢੋ ਇਤਿਹਾਸਕ ਮਸਾਲਾ ਇਕੱਠਾ ਕਰ ਕੇ ਆਪਣੇ ਕੇਂਦਰ ਵੱਲ ਘੱਲੀ ਜਾਂਦੇ ਸਨ। ਇਨ੍ਹਾਂ ਨੇ 'ਇਤਿਹਾਸ ਸੰਗ੍ਰਹਿ' ਨਾਮੇ ਇਕ ਰਸਾਲਾ ਵੀ ਜਾਰੀ ਕਰ ਦਿੱਤਾ, ਜਿਸ ਵਿਚ ਉਹ ਇਕੱਠਾ ਕੀਤਾ ਮਸਾਲਾ ਛਪਦਾ ਰਹਿੰਦਾ ਤੇ ਇਹ ਅੱਡੋ-ਅੱਡ ਕਿਤਾਬਾਂ ਦੀ ਸ਼ਕਲ ਵਿਚ ਵੀ ਇਕੱਠਾ ਕੀਤਾ ਮਸਾਲਾ ਛਾਪਦੇ ਰਹਿੰਦੇ। ਇਸ ਤਰ੍ਹਾਂ ਇਹਨਾਂ ਨੇ ਤੀਹ ਕਿਤਾਬਾਂ ਛਾਪੀਆਂ ਤੇ ਆਪਣੇ ਕੌਮੀ-ਇਤਿਹਾਸ ਦਾ ਸਾਰਾ ਮਸਾਲਾ ਇਕੱਠਾ ਕਰ ਦਿੱਤਾ ਪਰ ਇਹ ਕੰਮ ਹੁੰਦੇ ਹਨ, ਮਾਇਆ ਦੇ ਤੇ ਨਿਸ਼ਕਾਮ ਸੇਵਾਦਾਰਾਂ ਦੇ। ਮਾਇਆ ਦੀ ਸਹਾਇਤਾ ਨਾ ਮਿਲੀ ਤੇ ਨਿਸ਼ਕਾਮ ਸੇਵਾਦਾਰ ਗੁਜ਼ਰ ਗਏ। ਸੋ ਇਹ ਕੰਮ ਬੰਦ ਹੋ ਗਿਆ। ਬੰਦ ਤਾਂ ਹੋ ਗਿਆ, ਪਰ ਕੌਮ ਨੂੰ ਆਪਣਾ ਕੌਮੀ-ਇਤਿਹਾਸ ਸੰਪੂਰਨ ਕਰਨ ਦੀ ਚਾਟ ਲੱਗ ਗਈ।

ਵਿਸ਼ਵ ਨਾਥ ਕਾਸ਼ੀ ਨਾਥ ਰਾਜਵਾਦੇ ਨੇ ਜਦ ਬੀ.ਏ. ਪਾਸ ਕੀਤੀ ਤਾਂ ਉਸ ਨੇ ਆਪਣੇ ਕੌਮੀ-ਇਤਿਹਾਸ ਦਾ ਮਸਾਲਾ ਇਕੱਠਾ ਕਰਨ ਲਈ ਕਮਰਕੱਸਾ ਕਰ ਲਿਆ। ਕਿਸੇ ਉਸ ਨੂੰ ਪੈਸੇ ਦੀ ਸਹਾਇਤਾ ਨਾ ਦਿੱਤੀ, ਉਹ ਪਿੰਡੋ-ਪਿੰਡ ਫਿਰਿਆ। ਮੰਗ-ਪਿੰਨ ਕੇ ਢਿੱਡ ਭਰਦਾ ਤੇ ਮਸਾਲਾ ਇਕੱਠਾ ਕਰੀ ਜਾਂਦਾ। ਉਸ ਦੀ ਇਹ ਸ਼ਰਧਾ ਵੇਖ ਕੇ ਕੰਮ ਕਰਨ ਵਾਲੇ ਉਸ ਦੇ ਉਦਾਲੇ ਮੱਖੀਆਂ ਵਾਂਗ ਆ ਇਕੱਠੇ ਹੋਏ। ਕੋਈ ਮਸਾਲਾ ਇਕੱਠਾ ਕਰਨ ਵਿਚ ਸਹਾਇਤਾ ਦੇਂਦਾ, ਕੋਈ ਪੜ੍ਹਦਾ, ਕੋਈ ਉਸ ਲਈ ਉਤਾਰਾ ਕਰਦਾ, ਕੋਈ ਛਾਪਦਾ, ਕੋਈ ਵੇਚਦਾ। ਇਸ ਤਰ੍ਹਾਂ ਰਾਜਵਾਦੇ ਦਾ ਇਕ ਜਥਾ ਬਣ ਗਿਆ। ਇਹ ਅਜੇ ਤੀਕ ਕੰਮ ਕਰੀ ਜਾਂਦਾ ਹੈ ਤੇ ਇਸ ਵੇਲੇ ਤੀਕ ਕੋਈ ਪੰਦਰਾਂ ਹਜ਼ਾਰ ਸਫੇ ਦੀਆਂ ੨੨ ਕਿਤਾਬਾਂ ਛਾਪ ਚੁੱਕਾ ਹੈ ਤੇ ਅਜੇ ਬਹੁਤ ਸਾਰਾ ਮਸਾਲਾ (ਦਸ ਕੁ ਕਿਤਾਬਾਂ ਦਾ) ਇਸ ਦੇ ਪਾਸ ਜਮ੍ਹਾਂ ਪਿਆ ਹੈ।

ਰਾਜਵਾਦੇ ਵੱਲ ਵੇਖ ਕੇ ਸਤਾਰਾ ਦੇ ਰਾਉ ਬਹਾਦਰ ਪਾਰਸਨੀਸ ਨੇ ਵੀ ਇਹ ਕੰਮ ਕਰਨਾ ਆਰੰਭ ਦਿੱਤਾ। ਇਸ ਨੇ ਪੁਰਾਣੀਆਂ ਕਿਤਾਬਾਂ, ਪੁਰਾਣੀਆਂ ਲਿਖਤਾਂ, ਪੁਰਾਣੀਆਂ ਤਸਵੀਰਾਂ ਤੇ ਇਸ ਤਰ੍ਹਾਂ ਦਾ ਬਹੁਤ ਸਾਰਾ ਮਸਾਲਾ ਇਕੱਠਾ ਕੀਤਾ ਤੇ ਇਕ ਅਜਾਇਬਘਰ ਬਣਾ ਦਿੱਤਾ, ਜਿਸ ਨੂੰ ਸਤਾਰਾ ਪਾਰਸਨੀਸ ਦਾ ਅਜਾਇਬਘਰ ਆਖਦੇ ਹਨ। ਇਸ ਮਸਾਲੇ ਨੂੰ ਹਰ ਕੋਈ ਵੇਖ ਕੇ ਵਰਤ ਸਕਦਾ ਹੈ ਅਤੇ 'ਇਤਿਹਾਸ ਸੰਗ੍ਰਹਿ' ਨਾਮੇ ਰਸਾਲਿਆਂ ਵਿਚ ਕੋਈ ਚਾਲੀ ਕਿਤਾਬਾਂ ਦਾ ਮਸਾਲਾ ਛਪਵਾ ਦਿੱਤਾ, ਜਿਸ ਦੀ ਗਿਣਤੀ ਕੋਈ ਪੰਦਰਾਂ ਹਜ਼ਾਰ ਸਫੇ ਦੀ ਹੋਵੇਗੀ।

ਮਿਰਾਜ ਹਾਈ ਸਕੂਲ ਦਾ ਇਕ ਸੰਸਕ੍ਰਿਤ ਦਾ ਉਸਤਾਦ ਵਾਸਦੇਵ ਵਾਮਨ ਸ਼ਾਸਤਰੀ ਖਾਰੇ ਸੀ। ਉਸ ਨੇ ਵੇਖਿਆ ਕਿ ਮੇਰੇ ਹੀ ਕਸਬੇ ਵਿਚ ਇਕ ਸਰਦਾਰਾਂ ਦਾ

ਘਰਾਣਾ ਵਸਦਾ ਹੈ, ਜਿਨ੍ਹਾਂ ਪਾਸ ਬਹੁਤ ਸਾਰਾ ਪੁਰਾਣਾ ਮਸਾਲਾ ਪਿਆ ਹੈ। ਇਸ ਮਸਾਲੇ ਨੂੰ ਖਾਰੇ ਨੇ ਬਾਹਰ ਕੱਢਣਾ ਸ਼ੁਰੂ ਕਰ ਦਿੱਤਾ ਤੇ ਇਸ ਵੇਲੇ ਤੀਕ ਛੇ-ਛੇ ਸੌ ਸਫੇ ਦੀਆਂ ਚੌਦਾਂ ਕਿਤਾਬਾਂ ਛਪ ਚੁੱਕੀਆਂ ਹਨ।

ਹੁਣ ਤੀਕ ਸਾਰੀ ਕੌਮ ਵਿਚ ਇਤਿਹਾਸ ਦੀ ਖੋਜ ਦੀ ਅੱਗ ਲੱਗ ਚੁੱਕੀ ਸੀ। ਸੋ ਅੰਤ ਨੂੰ ਇਕ ਵੱਡਾ ਜਥਾ ਬਣਿਆ, ਜਿਸ ਦਾ ਨਾਮ ਹੈ 'ਭਾਰਤ ਇਤਿਹਾਸ ਸੰਸ਼ੋਧਕ ਮੰਡਲ।' ਇਸ ਦੇ ਕਈ ਹਜ਼ਾਰ ਤੋਂ ਉੱਤੇ ਐਸੇ ਮੈਂਬਰ ਹਨ, ਜੋ ਚੰਦਾ ਦੇਂਦੇ ਹਨ ਤੇ ਕੰਮ ਕਰਦੇ ਹਨ। ਇਨ੍ਹਾਂ ਨੇ ਆਪਣੇ ਮਸਾਲੇ ਲਈ ਇਕ ਪੱਕੀ ਇਮਾਰਤ ਬਣਾਈ ਹੋਈ ਹੈ, ਜਿਸ ਨੂੰ ਅੱਗ ਨਹੀਂ ਲੱਗ ਸਕਦੀ। ਇਸ ਵੇਲੇ ਤੀਕ ਇਹ ਤੀਹ ਕਿਤਾਬਾਂ ਛਾਪ ਚੁਕੇ ਹਨ ਤੇ ਬਹੁਤ ਮਸਾਲਾ ਅਜੇ ਛਪਣ ਵਾਲਾ ਪਿਆ ਹੈ। ਇਨ੍ਹਾਂ ਦੇ ਮੈਂਬਰ ਸਾਲ ਵਿਚ ਇਕ ਵਾਰ ਇਕੱਠੇ ਹੋ ਕੇ ਸਾਰੇ ਮਸਾਲੇ ਨੂੰ ਸੋਧ ਕੇ, ਵਾਚਦੇ ਤੇ ਛਪਵਾਉਂਦੇ ਹਨ। ਇਨ੍ਹਾਂ ਦੀਆਂ ਕਈ ਸ਼ਹਿਰਾਂ ਵਿਚ ਅੱਡ-ਅੱਡ ਸ਼ਾਖਾਂ ਹਨ ਤੇ ਹਰ ਇਕ ਸ਼ਾਖ ਨੇ ਆਪਣੇ ਜ਼ਿੰਮੇ ਅੱਡ-ਅੱਡ ਕੰਮ ਲਏ ਹੋਏ ਹਨ।

ਇਸ ਵੇਲੇ ਤੀਕ ਮਰਹੱਟਿਆਂ ਦੇ ਕੌਮੀ ਇਤਿਹਾਸ ਦੇ ਮਸਾਲੇ ਦੀਆਂ ਲਗ-ਪਗ ਤਿੰਨ ਸੌ ਕਿਤਾਬਾਂ ਛਪ ਚੁੱਕੀਆਂ ਹਨ, ਜਿਨ੍ਹਾਂ ਦੇ ਸਫਿਆਂ ਦੀ ਗਿਣਤੀ ਇਕ ਲੱਖ ਸਫੇ ਤੋਂ ਵਧੇਰੇ ਹੋਵੇਗੀ। ਇਸ ਤੋਂ ਬਿਨਾਂ ਅਜੇ ਛਪਣ ਵਾਲਾ ਮਸਾਲਾ ਇਤਨਾ ਪਿਆ ਹੈ ਕਿ ਲਗ-ਪਗ ਪੰਜੀ ਹਜ਼ਾਰ ਸਫਾ ਹੋਰ ਛਪ ਜਾਵੇਗਾ। ਚੇਤੇ ਰਹੇ, ਇਹ ਸਭ ਨਵਾਂ ਮਸਾਲਾ ਹੈ, ਜੋ ਅੱਡ-ਅੱਡ ਥਾਵਾਂ ਤੋਂ ਖੋਜੀਆਂ ਨੇ ਇਕੱਠਾ ਕੀਤਾ ਹੈ। ਇਹ ਪੁਰਾਣੀਆਂ ਚਿੱਠੀਆਂ, ਪੁਰਾਣੀਆਂ ਕਿਤਾਬਾਂ ਤੇ ਪੁਰਾਣੀਆਂ ਲਿਖਤਾਂ ਹੀ ਹਨ। ਮੂੰਹ ਜ਼ਬਾਨੀ ਦਾ ਇਕੱਠਾ ਕੀਤਾ ਮਸਾਲਾ ਇਸ ਵਿਚ ਸ਼ਾਮਲ ਨਹੀਂ।

ਰਤਾ ਅਨੁਮਾਨ ਲਾਵੋ ਕਿ ਇਹ ਕਿਤਨਾ ਕੁ ਮਸਾਲਾ ਹੈ। ਇਉਂ ਸਮਝ ਲਵੋ ਕਿ ਜੇਕਰ "ਫੁਲਵਾੜੀ" ਜਿਹੇ ਤੇਰਾਂ ਸੌ ਰਸਾਲਿਆਂ ਨੂੰ ਹੇਠਾਂ ਉੱਤੇ ਕਰ ਕੇ ਰੱਖ ਦੇਈਏ ਤਾਂ ਇਤਨਾ ਮਸਾਲਾ ਬਣਦਾ ਹੈ। ਆਪਣੇ ਅੰਦਰ ਝਾਤੀ ਮਾਰ ਕੇ ਵੇਖੋ ਕਿ ਅਸਾਂ ਕਿਤਨਾ ਕੁ ਮਸਾਲਾ ਆਪਣੇ ਕੌਮੀ-ਇਤਿਹਾਸ ਦਾ ਇਕੱਠਾ ਕੀਤਾ ਹੈ।

ਮਰਹੱਟਿਆਂ ਪਾਸ ਇਤਨਾ ਮਸਾਲਾ ਇਕੱਠਾ ਹੋ ਚੁੱਕਾ ਹੈ ਕਿ ਉਨ੍ਹਾਂ ਨੂੰ ਫਿਕਰ ਹੋਰ ਮਸਾਲਾ ਇਕੱਠਾ ਕਰਨ ਦਾ ਨਹੀਂ, ਸਗੋਂ ਇਹ ਫਿਕਰ ਹੈ ਕਿ ਇਸ ਮਸਾਲੇ ਨੂੰ ਸੁਲਝਾ ਕੇ ਸੋਧਿਆ ਤੇ ਥੋੜ੍ਹਾ ਕੀਤਾ ਜਾਵੇ। ਗੋਬਿੰਦ ਸਖਾ ਰਾਮ ਸਰ ਦੇਸਾਈ ਬੀ.ਏ. ਇਸ ਕੰਮ ਉਤੇ ਲੱਗ ਪਿਆ ਹੈ, ਜੋ ਕਿ ਬੜੀ ਮਿਹਨਤ ਨਾਲ ਇਸ ਮਸਾਲੇ ਨੂੰ ਵਾਚੀ ਤੇ ਸੁਲਝਾਈ ਜਾ ਰਿਹਾ ਹੈ। ਜੋ ਕਾਗਜ਼ ਤੇ ਲਿਖਤ ਆਮ ਆਦਮੀਆਂ ਦੀ ਸਮਝ ਵਿਚ ਨਹੀਂ ਆਉਂਦੀ ਸਰ ਦੇਸਾਈ ਉਨ੍ਹਾਂ ਨੂੰ ਪੜ੍ਹਦਾ ਹੀ ਸਮਝ ਜਾਂਦਾ ਹੈ ਕਿ ਇਸ ਦਾ ਸੰਬੰਧ ਫਲਾਣੀ ਗੱਲ ਨਾਲ ਹੈ। ਇਸ ਨੇ ਆਪਣੇ ਕੌਮੀ-ਇਤਿਹਾਸ ਨੂੰ ਇਤਨਾ ਵਾਚਿਆ ਹੈ ਕਿ ਹੁਣ ਇਹ ਆਪ ਜੀਉਂਦਾ ਜਾਗਦਾ ਮਰਹੱਟਾ-ਇਤਿਹਾਸ

ਹੈ ਅਤੇ ਸਾਰੀ ਕੌਮ ਨੇ ਮੰਨ ਲਿਆ ਹੈ ਕਿ ਕੇਵਲ ਸਰ ਦੇਸਾਈ ਹੀ ਸਾਰੇ ਮਸਾਲੇ ਨੂੰ ਸੁਲਝਾ ਸਕਦਾ ਹੈ; ਹੋਰ ਕੋਈ ਨਹੀਂ।

ਸਰ ਦੇਸਾਈ ਇਸ ਵੇਲੇ ਤੀਕ 'ਮਰਹੱਟਾ ਰਿਆਸਤ' ਦੀਆਂ ਪੰਜ ਸੈਂਚੀਆਂ ਛਪਵਾ ਚੁੱਕਾ ਹੈ ਤੇ ਛੇਵੀਂ ਛਪਣ ਨੂੰ ਤਿਆਰ ਹੈ। ਇਹ ਮਰਹੱਟਾ ਕੌਮ ਦਾ ਪ੍ਰਮਾਣੀਕ ਇਤਿਹਾਸ ਹੈ।

## ਅਸੀਂ ਕੁਝ ਰੀਸ ਹੀ ਕਰੀਏ !

ਇਸ ਵੇਲੇ ਹਿੰਦੁਸਤਾਨ ਦੀ ਹਰ ਇਕ ਕੌਮ ਆਪਣੇ-ਆਪਣੇ ਇਤਿਹਾਸ ਨੂੰ ਸੰਪੂਰਨ ਕਰ ਰਹੀ ਹੈ ਤੇ ਆਪਣੀ ਕੌਮ ਦੇ ਚੰਗੇ ਗੁਣਾਂ ਨੂੰ ਦੂਜੀਆਂ ਕੌਮਾਂ ਉੱਤੇ ਪਰਗਟ ਕਰ ਰਹੀ ਹੈ। ਮਰਹੱਟੇ, ਜੋ ਪਹਿਲਾਂ ਜ਼ਾਲਮ, ਡਾਕੂ ਤੇ ਵਹਿਸ਼ੀ ਲੁਟੇਰੇ ਸਮਝੇ ਜਾਂਦੇ ਸਨ, ਹੁਣ ਹੋਰ ਦੇ ਹੋਰ ਹੀ ਬਣਦੇ ਜਾ ਰਹੇ ਹਨ। ਉਹ ਹੁਣ ਹਿੰਦੂ ਧਰਮ ਦੇ ਰੱਖਕ ਤੇ ਦੇਸ਼ ਹਿਤੈਸ਼ੀ ਸਿੱਧ ਹੋ ਰਹੇ ਹਨ। ਇਸੇ ਤਰ੍ਹਾਂ ਛੇਤੀ ਹੀ ਇਕ ਹਿੰਦ ਦਾ ਇਤਿਹਾਸ ਬਣੇਗਾ, ਜਿਸ ਵਿਚ ਸਾਰੀਆਂ ਕੌਮਾਂ ਦਾ ਇਤਿਹਾਸ ਮਸਾਲਾ ਢਲ ਕੇ ਇਕ ਨਵੀਂ ਸ਼ਕਲ ਧਾਰਨ ਕਰ ਲਏਗਾ। ਸਭ ਕੌਮਾਂ ਉਸ ਵੇਲੇ ਲਈ ਤਿਆਰੀਆਂ ਕਰ ਰਹੀਆਂ ਹਨ, ਪਰ ਅਸੀਂ ਘੁਰਾੜੇ ਮਾਰ ਰਹੇ ਹਾਂ। ਸਾਡਾ ਇਤਿਹਾਸ ਸਾਰਿਆਂ ਨਾਲੋਂ ਵਧੇਰੇ ਸ਼ਾਨਦਾਰ ਹੈ ਤੇ ਅਸੀਂ ਸਾਰੀਆਂ ਕੌਮਾਂ ਨਾਲੋਂ ਨਿਸ਼ਕਾਮ ਸੇਵਾ ਕੀਤੀ ਹੈ ਪਰ ਮੈਨੂੰ ਡਰ ਹੈ ਕਿ ਅਸੀਂ ਆਪਣੀ ਸ਼ਾਨ ਨੂੰ ਪਰਗਟ ਨਹੀਂ ਕਰ ਸਕਾਂਗੇ ਤੇ ਨਾ ਹਿੰਦ ਦੇ ਕੌਮੀ-ਇਤਿਹਾਸ ਵਿਚ ਸਾਡੀ ਕੋਈ ਪੁੱਛ-ਗਿੱਛ ਰਹੇਗੀ।

ਸਾਡੇ ਸਾਹਮਣੇ ਬੜਾ ਭਾਰੀ ਕੰਮ ਪਿਆ ਹੈ, ਪਰ ਅਸੀਂ ਉਸ ਨੂੰ ਕੰਮ ਹੀ ਨਹੀਂ ਸਮਝਦੇ। ਅਸੀਂ ਦੂਜਿਆਂ ਵਲ ਵੇਖ ਕੇ ਹੀ ਕੁਝ ਰੀਸ ਕਰੀਏ।

ਨਿਰਸੰਦੇਹ ਸਾਨੂੰ ਆਪਣੇ ਇਤਿਹਾਸ ਨੂੰ ਸੰਪੂਰਨ ਕਰਨ ਦੀ ਲੋੜ ਹੈ। ਇਸ ਕਰ ਕੇ ਹੀ ਨਹੀਂ ਕਿ ਅਸੀਂ ਗੁਆਂਢੀ ਕੌਮਾਂ ਦੀ ਨਜ਼ਰ ਵਿਚ ਮਾਨ ਪਾਈਏ, ਸਗੋਂ ਇਸ ਕਰ ਕੇ ਵੀ ਕਿ ਇਤਿਹਾਸ ਤੋਂ ਬਿਨਾਂ ਕੋਈ ਕੌਮ ਜੀਅ ਨਹੀਂ ਸਕਦੀ। ਕੌਮਾਂ ਦੀ ਜਾਨ ਇਤਿਹਾਸ ਹੀ ਹੈ।

ਹਰ ਕੰਮ ਵਾਸਤੇ ਰੁਪਏ ਦੀ ਜ਼ਰੂਰਤ ਜ਼ਰੂਰ ਹੈ, ਪਰ ਰੁਪਿਆ ਹੀ ਹਰ ਲੋੜ ਦਾ ਦਾਰੂ ਨਹੀਂ। ਕੌਮੀ ਕੰਮ ਸਦਾ ਗਰੀਬਾਂ ਨੇ ਸ਼ੁਰੂ ਕੀਤੇ, ਗਰੀਬਾਂ ਨੇ ਹੀ ਸਿਰੇ ਚੜ੍ਹਾਏ, ਗਰੀਬਾਂ ਨੇ ਹੀ ਕੁਰਬਾਨੀਆਂ ਕੀਤੀਆਂ, ਗਰੀਬਾਂ ਨੇ ਹੀ ਕੌਮਾਂ ਬਣਾਈਆਂ, ਪਰ ਜਦ ਉਹ ਗਰੀਬ ਅਮੀਰ ਹੋ ਗਏ, ਉਨ੍ਹਾਂ ਸਾਰੇ ਕੰਮ ਚੌੜ ਕਰ ਦਿੱਤੇ। ਚੇਤੇ ਰੱਖੋ, ਜਿਸ ਕੰਮ ਵਿਚ ਅਮੀਰ ਆ ਵੜੇ ਉਹ ਕੰਮ ਬੇ-ਜਾਨ ਹੋ ਗਿਆ, ਲੋਥ ਹੋ ਗਿਆ। ਪਰ ਜਿਸ ਕੰਮ ਵਿਚ ਗਰੀਬਾਂ ਦਾ ਹੱਥ ਰਿਹਾ ਉਹ ਕੰਮ ਜੀਉਂਦਾ, ਜਾਗਦਾ ਤੇ ਵਧਦਾ-ਫੁੱਲਦਾ ਰਿਹਾ। ਸਾਡੇ ਇਤਿਹਾਸ ਦਾ ਕੰਮ ਵੀ ਗਰੀਬ ਹੀ ਕਰਨਗੇ, ਅਮੀਰ ਨਹੀਂ ਕਰਨਗੇ।

ਹਿੰਮਤ ਕਰੋ, ਹਿੰਮਤ ਦਾ ਸਹਾਈ ਸਤਿਗੁਰੂ ਆਪ ਹੈ। ਮਰਹੱਟਿਆਂ ਦਾ ਇਤਿਹਾਸਕ ਮਸਾਲਾ ਗਰੀਬਾਂ ਇਕੱਠਾ ਕੀਤਾ ਹੈ, ਅਮੀਰਾਂ ਦਾ ਇਸ ਵਿਚ ਕੋਈ ਹੱਥ ਨਹੀਂ। ਕੀ ਕਿਰਤੀ ਸਿੱਖ ਇਸ ਕੰਮ ਨੂੰ ਨਹੀਂ ਕਰ ਸਕਦੇ ?

ਸਾਰੇ ਪੰਜਾਬ਼ ਵਿਚ ਸਾਡੇ ਸਕੂਲ ਖਿਲਰੇ ਪਏ ਹਨ, ਸਕੂਲਾਂ ਦੇ ਉਸਤਾਦ ਆਪਣੇ ਆਢੋਂ-ਗੁਆਂਢੋਂ ਬਹੁਤ ਸਾਰਾ ਮਸਾਲਾ ਇਕੱਠਾ ਕਰ ਸਕਦੇ ਹਨ। ਪਿੰਡਾਂ ਦੇ ਮਾਮੂਲੀ ਪੜ੍ਹੇ ਲਿਖੇ ਇਹ ਕੰਮ ਕਰ ਸਕਦੇ ਹਨ। ਜੋ ਕੋਈ, ਜਿਥੇ ਬੈਠਾ ਹੈ, ਉਹ ਇਸ ਕੰਮ ਵਿਚ ਸਹਾਈ ਹੋ ਸਕਦਾ ਹੈ। ਕਿਸੇ ਨੂੰ ਕੋਈ ਖਾਸ ਖੇਚਲ ਜਾਂ ਖਰਚ ਨਹੀਂ ਕਰਨਾ ਪੈਂਦਾ, ਕੇਵਲ ਕੌਮੀ ਕੰਮ ਲਈ ਕੁਝ ਸਮਾਂ ਦੇਣ ਦੀ ਲੋੜ ਹੈ।

ਸਾਡੀਆਂ ਥਾਂ-ਥਾਂ ਸਿੰਘ ਸਭਾਵਾਂ ਹਨ, ਥਾਂ-ਥਾਂ ਸਕੂਲ ਹਨ, ਥਾਂ-ਥਾਂ ਗੁਰਦੁਆਰੇ ਹਨ, ਜੇ ਅਸੀਂ ਰਲ ਕੇ ਕੰਮ ਕਰਨ ਲੱਗੀਏ ਤਾਂ ਸਾਡੇ ਲਈ ਇਹ ਕੋਈ ਔਖਾ ਕੰਮ ਨਹੀਂ ਤੇ ਅਸੀਂ ਛੇਤੀ ਹੀ ਬਹੁਤ ਸਾਰਾ ਮਸਾਲਾ ਇਕੱਠਾ ਕਰ ਸਕਦੇ ਹਾਂ।

ਮੈਂ ਫਿਰ ਕਹਿੰਦਾ ਹਾਂ, ਕਿ ਇਹ ਕੰਮ ਜਦ ਵੀ ਹੋਇਆ, ਗਰੀਬਾਂ ਪਾਸੋਂ ਹੀ ਹੋਵੇਗਾ। ਵੱਡੀਆਂ-ਵੱਡੀਆਂ ਤਨਖਾਹਾਂ ਪਾਉਣ ਵਾਲੇ ਅਹੁਦੇਦਾਰਾਂ ਤੋਂ ਨਹੀਂ ਹੋਣਾ। ਵੱਡੇ-ਵੱਡੇ ਜਥੇਦਾਰਾਂ ਤੇ ਸਰਦਾਰਾਂ ਤੋਂ ਨਹੀਂ ਹੋਣਾ। ਉਹ ਜੋ ਕਰਨਗੇ ਵੀ ਤਾਂ ਵਿਖਾਵੇ ਦੀ ਖਾਤਰ, ਮਾਨ ਦੀ ਖਾਤਰ, ਨਮੂਜ ਦੀ ਖਾਤਰ ਉਹ ਕੁਝ ਨਹੀਂ ਕਰ ਸਕਣਗੇ, ਉਹਨਾਂ ਪਾਸੋਂ ਹੋ ਹੀ ਨਹੀਂ ਸਕਦਾ। ਇਹ ਕੰਮ ਗਰੀਬਾਂ ਤੇ ਕਿਰਤੀਆਂ ਦਾ ਹੈ, ਜੋ ਦੋ ਵੇਲੇ ਊਣੇ ਢਿੱਡ ਰੋਟੀ ਖਾਂਦੇ ਹਨ। ਗਰੀਬ ਹੀ ਇਸ ਨੂੰ ਕਰਨਗੇ, ਗਰੀਬਾਂ ਦਾ ਸਹਾਈ ਸਤਿਗੁਰੂ ਆਪ ਹੈ।

## ਰੀਸ ਹੀ ਸਹੀ [੧]

'ਫੁਲਵਾੜੀ' ਦੇ ਪਿਛਲੇ ਪਰਚੇ ਵਿਚ ਮੈਂ ਲਿਖਿਆ ਸੀ ਕਿ ਸਿੱਖ-ਇਤਿਹਾਸ ਦਾ ਮਸਾਲਾ ਇਕੱਠਾ ਕਰਨ ਲਈ ਅਸੀਂ ਕੁਝ ਰੀਸ ਹੀ ਕਰੀਏ ਤੇ ਦੂਜਿਆਂ ਤੋਂ ਅੱਗੇ-ਅੱਗੇ ਨਹੀਂ ਤਾਂ ਪਿੱਛੇ-ਪਿੱਛੇ ਹੀ ਤੁਰੀਏ। ਨਾਲ ਹੀ ਮੈਂ ਇਹ ਵੀ ਦੱਸਿਆ ਸੀ ਕਿ ਹਰ ਇੱਕ ਸੱਜਣ ਭਾਵੇਂ ਉਹ ਕਿਤੇ ਹੋਵੇ, ਇਸ ਕੰਮ ਵਿਚ ਸਹਾਈ ਹੋ ਸਕਦਾ ਹੈ।

ਇਹ ਪੜ੍ਹ ਕੇ ਕੁਝ ਕੁ ਸੱਜਣਾਂ ਨੇ ਮੈਥੋਂ ਪੁੱਛਿਆ ਹੈ ਕਿ ਅਸੀਂ ਆਪੋ ਆਪਣੀ ਥਾਈਂ ਬੈਠੇ ਕੀ ਸਹਾਇਤਾ ਕਰ ਸਕਦੇ ਹਾਂ ? ਮੈਂ ਉਨ੍ਹਾਂ ਨੂੰ ਲਿਖ ਦਿੱਤਾ ਹੈ ਕਿ ਉਹ ਆਹ ਆਹ ਕਰ ਸਕਦੇ ਹਨ। ਜੇ ਕਰ ਏਸੇ ਤਰ੍ਹਾਂ ਬਹੁਤ ਸਾਰੇ ਪੜ੍ਹੇ ਲਿਖੇ ਸੱਜਣ ਇਸ ਕੰਮ ਦੇ ਮਗਰ ਪੈ ਜਾਣ ਤਾਂ ਸਾਡਾ ਕੰਮ ਬਹੁਤ ਚਲ ਸਕਦਾ ਹੈ।

---

*੧ ਰਸਾਲਾ 'ਫੁਲਵਾੜੀ' ਮਹੀਨਾ ਜੂਨ ੧੯੨੯, ਪਿਛਲੇ ਲੇਖ ਸਾਡਾ ਇਤਿਹਾਸ ਨੰ: ੨ ਨਾਲ ਸੰਬੰਧਤ।*

 

ਖਾਲਸਾ ਜੀ ਦਾ ਉੱਦਮ, ਜਗਤ ਪ੍ਰਸਿੱਧ ਗੱਲ ਹੈ। ਜਿਸ ਪਾਸੇ ਖਾਲਸਾ ਜੀ ਨੇ ਮੂੰਹ ਕੀਤਾ, ਮੋਰਚਾ ਮਾਰ ਕੇ ਹੀ ਛੱਡਿਆ। ਮੈਨੂੰ ਨਿਸ਼ਚਾ ਹੈ ਕਿ ਜੇ ਖਾਲਸਾ ਜੀ ਇਤਿਹਾਸ ਵੱਲ ਲੱਗਣ, ਤਾਂ ਇਹ ਕੰਮ ਛੇਤੀ ਹੀ ਸਿਰੇ ਚੜ੍ਹ ਜਾਏਗਾ।

ਕੋਈ ਸੱਜਣ ਇਹ ਨਾ ਸਮਝੇ ਕਿ ਇਹ ਕੰਮ ਫਲਾਣੇ ਦੇ ਹੀ ਕਰਨ ਦਾ ਹੈ, ਮੈਥੋਂ ਕੁਝ ਨਹੀਂ ਹੋ ਸਕਦਾ। ਹਰ ਇਕ ਸੱਜਣ ਆਪੋ ਆਪਣੀ ਥਾਂ ਸਿਰ ਬੈਠਾ ਬਹੁਤ ਕੁਝ ਕਰ ਸਕਦਾ ਹੈ। ਲੋੜ ਕੇਵਲ ਉਤਸ਼ਾਹ, ਉੱਦਮ ਤੇ ਥੋੜ੍ਹਾ ਜਿਹਾ ਸਮਾਂ ਦੇਣ ਦੀ ਹੈ।

ਜੋ ਸੱਜਣ ਇਸ ਸੇਵਾ ਵਿਚ ਹਿੱਸਾ ਲੈਣਾ ਚਾਹੇ, ਉਹ ਮੈਨੂੰ ਖਤ ਪਾ ਦੇਵੇ, ਮੈਂ ਉਸ ਨੂੰ ਦੱਸ ਦੇਵਾਂਗਾ ਕਿ ਉਹ ਆਪਣੇ ਆਂਢੋਂ-ਗੁਆਂਢੋਂ ਕਿਸ ਪ੍ਰਕਾਰ ਦਾ ਇਤਿਹਾਸਕ ਮਸਾਲਾ ਇਕੱਠਾ ਕਰ ਸਕਦਾ ਹੈ। ਲੋੜੀਂਦੇ ਤੇ ਜ਼ਰੂਰੀ ਖਰਚਾਂ ਲਈ ਮੈਂ ਮਾਇਕ ਸਹਾਇਤਾ ਦੇਣ ਨੂੰ ਤਿਆਰ ਹਾਂ। ਮੈਂ ਕਿਸੇ ਪਾਸੋਂ ਰੁਪਿਆ, ਪੈਸਾ, ਟਕਾ ਨਹੀਂ ਮੰਗਦਾ, ਮੈਂ ਥੋੜ੍ਹਾ ਜਿਹਾ ਵਕਤ ਮੰਗਦਾ ਹਾਂ। ਵਿਹਲ ਦਾ ਵਕਤ ਅਜਾਈਂ ਗਵਾਇਆ ਜਾਂਦਾ ਹੈ।

ਆਮ ਸੱਜਣ ਸਮਝਦੇ ਹਨ ਕਿ ਅਸੀਂ ਕੁਝ ਨਹੀਂ ਕਰ ਸਕਦੇ, ਪਰ ਜਦ ਉਹ ਮੈਥੋਂ ਪੁੱਛਣਗੇ ਕਿ ਅਸੀਂ ਇਥੇ ਬੈਠੇ ਕੀ ਕੁਝ ਕਰ ਸਕਦੇ ਹਾਂ, ਤਾਂ ਉਨ੍ਹਾਂ ਨੂੰ ਪਤਾ ਲੱਗ ਜਾਊ ਕਿ ਅਸੀਂ ਸਿੱਖ-ਇਤਿਹਾਸ ਲਈ ਐਤਨਾ ਕੁਝ ਕਰ ਸਕਦੇ ਹਾਂ, ਜਿਸ ਦਾ ਸਾਨੂੰ ਅੱਗੇ ਕਦੇ ਚਿਤ-ਚੇਤਾ ਵੀ ਨਹੀਂ ਸੀ।

ਕੱਖ ਉਹਲੇ ਲੱਖ ਹੈ, ਤਿਲ ਦੀ ਓਟ ਪਹਾੜ। ਤੁਸੀਂ ਮੈਥੋਂ ਪੁੱਛੋਂ ਕਿ ਤੁਹਾਡੇ ਆਂਢ-ਗੁਆਂਢ ਕੀ ਕੁਝ ਖਿੱਲਰਿਆ ਪਿਆ ਹੈ, ਹਰ ਐਤਵਾਰ ਦੇ ਕੁਝ ਕੁ ਘੰਟੇ ਜੇ ਕਰ ਆਪ ਇਸ ਕੰਮ 'ਤੇ ਲਾ ਦਿਆ ਕਰੋ, ਤਾਂ ਥੋੜ੍ਹੇ ਹੀ ਸਮੇਂ ਵਿਚ ਸਾਡੇ ਪਾਸ ਇਤਨਾ ਮਸਾਲਾ ਇਕੱਠਾ ਹੋ ਜਾਵੇਗਾ ਕਿ ਅਸੀਂ ਵੀ ਆਪਣੇ ਇਤਿਹਾਸਕ ਮਸਾਲੇ 'ਤੇ ਫ਼ਖ਼ਰ ਕਰਨ ਜੋਗੇ ਹੋ ਜਾਵਾਂਗੇ।

ਅੱਜ ਦਿੱਲੀ ਦੇ ਇਕ ਸੱਜਣ ਨੇ ਮੈਥੋਂ ਪੁੱਛਿਆ ਕਿ ਇਥੇ ਬੈਠਾ ਮੈਂ ਸਿੱਖ-ਇਤਿਹਾਸ ਦੀ ਕੀ ਸੇਵਾ ਕਰ ਸਕਦਾ ਹਾਂ? ਮੈਂ ਉਸ ਨੂੰ ਇਹ ਉੱਤਰ ਦਿੱਤਾ ਹੈ-

ਆਪ ਦਿੱਲੀ ਵਿਚੋਂ ਬਹੁਤ ਸਾਰਾ ਮਸਾਲਾ ਇਕੱਠਾ ਕਰ ਸਕਦੇ ਹੋ, ਵੰਨਗੀ ਮਾਤਰ ਮੈਂ ਕੁਝ ਗੱਲਾਂ ਦੱਸਦਾ ਹਾਂ :

੧. ਇਹ ਪਤਾ ਕਰਨਾ ਕਿ ਸ੍ਰੀ ਅਨੰਦਪੁਰ ਜੀ ਦੇ ਯੁੱਧ ਤੋਂ ਮਗਰੋਂ ਜਦ ਸਤਿਗੁਰ ਜੀ ਦੇ ਮਹਿਲ ਦਿੱਲੀ ਨੂੰ ਆਏ ਤਾਂ ਕੀ ਇਹ ਕੰਮ ਦਿੱਲੀ ਦੀ ਸੰਗਤ ਨੇ ਕੀਤਾ ਸੀ, ਜਾਂ ਕਿ ਭਾਈ ਮਨੀ ਸਿੰਘ ਜੀ ਨੇ। ਮੈਨੂੰ ਦੱਸਿਆ ਗਿਆ ਹੈ ਕਿ ਮਾਤਾ ਸਾਹਿਬਾਨ ਨੂੰ ਭਾਈ ਮਨੀ ਸਿੰਘ ਜੀ ਲੈ ਕੇ ਦਿੱਲੀ ਆਏ ਸਨ ਤੇ ਆਪਣੇ ਨਾਲ ਅੱਠ ਦਸ ਟੱਬਰ ਕੰਬੋਅ ਸਿੰਘਾਂ ਦੇ ਸੇਵਾ

ਲਈ ਆਏ ਸਨ। ਉਹਨਾਂ ਕੰਬੋਆਂ ਦੇ ਟੱਬਰਾਂ ਵਿਚੋਂ ਕੁਝ ਟੱਬਰ ਅਜੇ ਵੀ ਦਿੱਲੀ ਵਿਚ ਵਸਦੇ ਹਨ। ਇਸ ਸਾਰੀ ਗੱਲ ਦਾ ਪੂਰਾ ਪੂਰਾ ਨਿਰਨਾ ਕਰਨਾ।

੨. ਸਰਦਾਰ ਬਘੇਲ ਸਿੰਘ ਜੀ ਨੇ ਜਦ ਸ਼ਹਿਰ ਵਿਚ ਗੁਰਦੁਆਰੇ ਬਣਾਏ, ਉਦੋਂ ਜੋ ਫੁਰਮਾਨ ਪਾਤਸ਼ਾਹ ਵਲੋਂ ਦਿੱਤੇ ਗਏ ਸਨ, ਉਨ੍ਹਾਂ ਦੀਆਂ ਨਕਲਾਂ ਫਾਰਸੀ ਵਿਚ, ਗੁਰਦੁਆਰੇ ਕਿਹੜੇ ਸੰਮਤ ਤੇ ਮਹੀਨੇ ਵਿਚ ਬਣਾਏ ਗਏ ਸਨ, ਕਿਸ-ਕਿਸ ਤਰ੍ਹਾਂ ਬਣਾਏ ਸਨ ਤੇ ਹੋਰ ਕੀ ਕੁਝ ਦਿੱਲੀ ਵਿਚ ਕੀਤਾ ਸੀ ? ਜਿਥੋਂ ਤੀਕ ਹੋ ਸਕੇ, ਸਭ ਸਾਖੀਆਂ ਸੁਣ-ਸੁਣਾ ਕੇ ਇਕੱਠੀਆਂ ਕਰਨੀਆਂ ਚਾਹੀਦੀਆਂ ਹਨ।

੩. ਦਿੱਲੀ ਵਿਚਲੇ ਹਰ ਇਕ ਗੁਰਦੁਆਰੇ ਦੀ ਸਾਖੀ ਕਿ ਕਿੱਥੇ ਕੀ ਗੱਲ ਹੋਈ ਸੀ।

੪. ਮਾਤਾ ਸੁੰਦਰੀ ਜੀ ਮਾਤਾ ਸਾਹਿਬ ਦੇਵਾਂ ਜੀ ਦੇ ਹਾਲ, ਕਿ ਦਿੱਲੀ ਵਿਚ ਕਿਸ-ਕਿਸ ਤਰ੍ਹਾਂ ਰਹੇ, ਕੀ ਕੌਤਕ ਕੀਤੇ, ਕਦੋਂ ਸਮਾਏ ਆਦਿ।

੫. ਦਿੱਲੀ ਦੇ ਪੁਰਾਣੇ ਸਿੱਖ-ਟੱਬਰਾਂ ਪਾਸੋਂ ਸਿੱਖਾਂ ਸੰਬੰਧੀ ਪੁਰਾਣੇ ਹਾਲਾਂ ਦੀ ਪੁੱਛ-ਗਿੱਛ। ਪੁਰਾਣੀਆਂ ਲਿਖਤਾਂ ਦੀ ਪੜਤਾਲ, ਕਿਸੇ ਪੁਰਾਣੀ ਲਿਖਤ, ਪੁਸਤਕ, ਜਨਮ ਸਾਖੀ ਜਾਂ ਹੁਕਮਨਾਮੇ ਦੀ ਭਾਲ ਆਦਿ।

ਇਹ ਮੋਟੇ-ਮੋਟੇ ਕੰਮ ਹਨ, ਜੋ ਆਪ ਦਿੱਲੀ ਬੈਠੇ ਵਿਹਲੇ ਵੇਲੇ ਕਰ ਸਕਦੇ ਹੋ। ਆਪ ਸਾਲ ਭਰ ਲਗਾਤਾਰ ਕੰਮ ਕਰਦੇ ਰਹੋ, ਤਦ ਵੀ ਇਹ ਕੰਮ ਨਹੀਂ ਮੁੱਕਦੇ। ਦਿੱਲੀ ਸੰਬੰਧੀ ਹੋਰ ਵੀ ਅਨੇਕਾਂ ਕੰਮ ਹਨ, ਪਰ ਮੈਂ ਹਾਲ ਦੀ ਘੜੀ ਆਪ ਨੂੰ ਮੋਟੇ-ਮੋਟੇ ਕੰਮ ਹੀ ਲਿਖੇ ਹਨ। ਸੱਚ ਜਾਣੋ, ਜੇ ਕਰ ਆਪ ਆਪਣਾ ਕੁਝ ਸਮਾਂ ਇਧਰ ਲਾਉਗੇ ਤਾਂ ਪੰਥ ਦੀ ਬੜੀ ਠੋਸ ਸੇਵਾ ਕਰ ਸਕੋਗੇ।

ਮੈਂ ਫੇਰ ਕਹਿੰਦਾ ਹਾਂ ਕਿ ਇਸ ਖਿਆਲ ਨੂੰ ਦਿਲ ਵਿਚੋਂ ਕੱਢ ਦੇਵੋ ਕਿ ਇਹ ਕੰਮ ਫਲਾਣਾ ਜਥਾ ਹੀ ਕਰ ਸਕਦਾ ਹੈ, ਹੋਰਸ ਕਿਸੇ ਪਾਸੋਂ ਇਸ ਕੰਮ ਦਾ ਨਜਿੱਠਿਆ ਜਾਣਾ ਔਖਾ ਹੈ। ਇਹ ਢਹਿੰਦੀਆਂ ਕਲਾਂ ਦੇ ਖਿਆਲ ਹਨ। ਕੋਈ ਜਥਾ ਕਲਗੀ ਲਾ ਕੇ ਨਹੀਂ ਬੈਠਾ ਹੋਇਆ, ਕੋਈ ਆਦਮੀ ਦੋ ਸਿਰਾਂ ਵਾਲਾ ਨਹੀਂ। ਜੋ ਕੁਝ ਸਾਡੇ ਸਾਹਮਣੇ ਹੈ, ਉਸ ਨੂੰ ਹਰ ਕੋਈ ਕਰ ਸਕਦਾ ਹੈ।

ਕਿਸੇ ਦੀ ਆਸ ਨਾ ਤੱਕੋ, ਆਪਣੀ ਆਸ ਤੱਕੋ। ਨਿਰਾਸਤਾ ਨੂੰ ਦਿਲ ਵਿਚੋਂ ਕੱਢ ਦੇਵੋ। ਤੁਸੀਂ ਸਭ ਕੁਝ ਕਰ ਸਕਦੇ ਹੋ। ਹਿੰਮਤ ਦਾ ਸਹਾਈ ਸਤਿਗੁਰੂ ਆਪ ਹੈ।

 

# ਸਾਡਾ ਇਤਿਹਾਸ[1], ਨੰਬਰ ੩

**(ਇਤਿਹਾਸ ਵਲੋਂ ਸਾਡੀ ਅਣਗਹਿਲੀ ਦਾ ਅਸਰ! ਖਾਲਸਾ ਜੀ! ਕੀ ਅਜੇ ਵੀ ਆਪਣਾ ਇਤਿਹਾਸ ਬਣਾਨ ਦਾ ਉੱਦਮ ਨਾ ਕਰੋਗੇ ?)**

ਇਹ ਮੰਨ ਲੈਣ ਵਾਲੀ ਗੱਲ ਹੈ ਕਿ ਸਾਡਾ ਇਤਿਹਾਸ ਬੜਾ ਸ਼ਾਨਦਾਰ ਇਤਿਹਾਸ ਹੈ; ਪਰ ਕੋਈ ਚੀਜ਼ ਭਾਵੇਂ ਸੌ ਚੰਗੀ ਹੋਵੇ, ਜੇ ਕਰ ਉਸ ਨੂੰ ਕੋਝੇ ਤਰੀਕੇ ਨਾਲ ਵਿਖਾਇਆ ਜਾਵੇ ਤਾਂ ਉਹ ਚੰਗੀ ਚੀਜ਼ ਵੀ ਮੰਦੀ ਨਜ਼ਰ ਆਉਣ ਲੱਗ ਪੈਂਦੀ ਹੈ।

ਹਿੰਦ ਵਿਚ ਹੁਣ ਥਾਂ-ਥਾਂ ਇਤਿਹਾਸ-ਖੋਜੀ ਪੈਦਾ ਹੋ ਰਹੇ ਹਨ ਅਤੇ ਉਹ ਸਾਡੇ ਇਤਿਹਾਸ ਨੂੰ ਵੀ ਖੋਜਣ ਦਾ ਜਤਨ ਕਰਦੇ ਹਨ, ਕਿਉਂ ਜੁ ਸਾਡੇ ਸਿੱਖਾਂ ਦੇ ਇਤਿਹਾਸ ਨੂੰ ਜਾਣੇ ਤੋਂ ਬਿਨਾਂ ਉੱਤਰੀ ਹਿੰਦ ਦੇ ਪਿਛਲੇ ਇਤਿਹਾਸ ਦੀ ਠੀਕ ਸਮਝ ਨਹੀਂ ਆ ਸਕਦੀ, ਪਰ ਸਾਡਾ ਇਤਿਹਾਸ ਅਜਿਹੀ ਸ਼ਕਲ ਵਿਚ ਹੈ ਕਿ ਉਨ੍ਹਾਂ ਖੋਜੀਆਂ ਨੂੰ ਭਾਰੀ ਟਪਲੇ ਲੱਗਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ-ਜੋਤਿ ਸਮਾਉਣ ਸਬੰਧੀ ਅਸੀਂ ਕਿਸੇ ਇਤਿਹਾਸ ਦੇ ਖੋਜੀ ਦੀ ਤਸੱਲੀ ਨਹੀਂ ਕਰਾ ਸਕੇ। ਆਪਣੇ ਘਰ ਵਿਚ ਅਸੀਂ ਭਾਵੇਂ ਸੌ ਕੁਝ ਸਮਝੀ ਬੈਠੇ ਹੋਈਏ, ਪਰ ਇਕ ਇਤਿਹਾਸ ਦੇ ਖੋਜੀ ਲਈ ਜੈਸੀ ਤਸੱਲੀ ਦੀ ਲੋੜ ਹੈ, ਉਹ ਅਸੀਂ ਨਹੀਂ ਕਰ ਸਕੇ। ਜਾਦੂ ਨਾਥ ਨੇ ਸ਼ੱਕ ਕੀਤਾ, ਪਰ ਉੱਤਰ ਦੇਣ ਦੀ ਥਾਂ ਅਸੀਂ ਉਸ ਨੂੰ ਗਾਲ੍ਹਾਂ ਦੇਣ ਲੱਗ ਪਏ। ਕੀ ਇਸ ਨਾਲ ਸਾਡਾ ਮਾਮਲਾ ਸਾਫ ਹੋ ਗਿਆ?

ਪਿਛਲੇਰੇ ਹੀ ਸਾਲ ਇਕ ਇਤਿਹਾਸਕ ਮੈਗਜ਼ੀਨ ਵਿਚ ਇਕ ਪਾਦਰੀ ਦੇ ਸਫਰਨਾਮੇ ਦਾ ਕੁਝ ਹਿੱਸਾ ਛਪਿਆ ਸੀ। ਉਹ ਪਾਦਰੀ ਉਦੋਂ ਲਾਹੌਰ ਸੀ, ਜਦੋਂ ਖੁਸਰੋ ਬਾਗੀ ਹੋ ਕੇ ਲਾਹੌਰ ਆਇਆ ਸੀ, ਉਸ ਪਾਦਰੀ ਦੇ ਉਸ ਸਮੇਂ ਦੇ ਹਾਲਾਂ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ-ਜੋਤ ਸਮਾਉਣ ਦਾ ਜ਼ਿਕਰ ਆਉਂਦਾ ਹੈ, ਜੋ ਜਹਾਂਗੀਰ ਦੇ ਆਪਣੇ ਲਿਖੇ ਹਾਲਾਂ ਨਾਲ ਮਿਲਦਾ ਹੈ ਅਤੇ ਇਸ ਤੋਂ ਹਰ ਕੋਈ ਇਤਿਹਾਸ-ਖੋਜੀ ਟਪਲਾ ਖਾਂਦਾ ਹੈ। ਅਸਾਂ ਜਾਦੂ ਨਾਥ ਨੂੰ ਬੁਰਾ ਭਲਾ ਤਾਂ ਕਿਹਾ,

---

*੧ ਰਸਾਲਾ ਫੁਲਵਾੜੀ, ਜੂਨ ੧੯੨੯।*

ਪਰ ਉਸ ਦਾ ਸ਼ੱਕ ਦੂਰ ਨਾ ਕੀਤਾ। ਜਹਾਂਗੀਰ ਦੀ ਆਪਣੀ ਲਿਖਤ ਤੋਂ ਹੀ ਇਹ ਮਾਮਲਾ ਚੰਗੀ ਤਰ੍ਹਾਂ ਸਫ਼ਾ ਕੀਤਾ ਜਾ ਸਕਦਾ ਹੈ, ਪਰ ਨਾ ਕਿਸੇ ਨੇ ਜਹਾਂਗੀਰ ਦੀ ਲਿਖਤ ਨੂੰ ਗਹੁ ਨਾਲ ਵਾਚਿਆ ਅਤੇ ਨਾ ਹੀ ਇਤਿਹਾਸਕ ਰੀਤ ਨਾਲ ਕਿਸੇ ਇਤਿਹਾਸ-ਖੋਜੀ ਦੇ ਸ਼ੱਕ ਨੂੰ ਦੂਰ ਕਰਨ ਦਾ ਜਤਨ ਕੀਤਾ ਹੈ।

ਪਿਛਲੇ ਹੀ ਸਾਲ ਦੀ ਗੱਲ ਹੈ ਕਿ ਇਕ ਬੰਗਾਲੀ ਵਿਦਵਾਨ ਨੇ ਸ੍ਰੀ ਦਸਮੇਸ਼ ਜੀ ਦੇ 'ਬਚਿੱਤ੍ਰ ਨਾਟਕ' ਅਤੇ 'ਜ਼ਫਰਨਾਮੇ' ਦਾ ਉਲਥਾ ਕੀਤਾ ਸੀ ਤੇ ਉਸ ਨੇ ਇਹ ਸਿੱਟਾ ਕੱਢਿਆ ਸੀ ਕਿ ਸ੍ਰੀ ਦਸਮੇਸ਼ ਜੀ ਔਰੰਗਜ਼ੇਬ ਨੂੰ ਚੰਗਾ ਸਮਝਦੇ ਸਨ ਅਤੇ ਉਸ ਦੇ ਅਦਲ ਉੱਤੇ ਭਰੋਸਾ ਕਰਦੇ ਸਨ। ਹੋਰ ਵੀ ਉਸ ਨੇ ਸਿੱਟੇ ਕੱਢੇ ਸਨ। ਜੋ ਅਸੀਂ ਸੁਣਨ ਲਈ ਕਦੇ ਤਿਆਰ ਨਹੀਂ ਹਾਂ, ਪਰ ਅਸੀਂ ਉੱਤਰ ਦੇਣ ਜੋਗੇ ਭੀ ਨਹੀਂ ਹਾਂ। ਉਸ ਨੇ ਇਹ ਸਿੱਟੇ ਜ਼ਫਰਨਾਮੇ ਦੀਆਂ ਪਹਿਲੀਆਂ ਤੁਕਾਂ ਤੇ 'ਬਚਿੱਤ੍ਰ ਨਾਟਕ' ਦੀਆਂ ਇਹਨਾਂ ਤੁਕਾਂ ਤੋਂ ਕੱਢੇ ਸਨ-

*ਬਾਬੇ ਕੇ ਬਾਬਰ ਕੇ ਦੋਊ॥ ਆਪ ਕਰੇ ਪਰਮੇਸਰ ਸੋਊ॥...*
*ਜੋ ਬਾਬੇ ਕੇ ਦਾਮ ਨ ਦੈਹੈ॥ ਤਿਨ ਤੇ ਗਹਿ ਬਾਬਰ ਕੇ ਲੈਹੈ॥...*

(ਦਸਮ ਗ੍ਰੰਥ, ਪੰਨਾ੭੧)

ਜਿਸ ਤਰ੍ਹਾਂ ਅਸਲ ਭਾਵ ਨੂੰ ਸਮਝਣ ਵਿਚ ਇਸ ਬੰਗਾਲੀ ਵਿਦਵਾਨ ਨੇ ਭੁਲੇਖਾ ਖਾਧਾ ਹੈ, ਇਸੇ ਤਰ੍ਹਾਂ ਹੋਰ ਅਨਮਤੀ ਖੋਜੀ ਵੀ ਭੁਲੇਖਾ ਖਾਣਗੇ, ਜਦ ਤਕ ਕਿ ਅਸੀਂ ਇਹਨਾਂ ਗੱਲਾਂ ਨੂੰ ਸਾਫ ਨਹੀਂ ਕਰ ਦੇਂਦੇ।

ਅਸੀਂ ਹੁਣ ਖੂਹ ਦੇ ਡੱਡੂ ਨਹੀਂ ਬਣ ਸਕਦੇ। ਸਾਡੇ ਵੱਡਿਆਂ ਨੇ ਅਜਿਹੇ ਸ਼ਾਨਦਾਰ ਕੰਮ ਕੀਤੇ ਹਨ ਕਿ ਖੋਜੀ ਸਾਡੇ ਇਤਿਹਾਸ ਦੀ ਖੋਜ ਜ਼ਰੂਰ ਕਰਨਗੇ, ਪਰ ਸਾਡਾ ਇਤਿਹਾਸ ਅਜਿਹਾ ਉਲਝਿਆ ਪਿਆ ਹੈ ਕਿ ਹਰ ਕਿਸੇ ਨੂੰ ਭੁਲੇਖਾ ਲੱਗੇਗਾ ਅਤੇ ਉਹ ਸਾਡੇ ਸੰਬੰਧੀ ਉਲਟੇ ਖਿਆਲ ਲੈ ਜਾਵੇਗਾ। ਮੈਂ ਕਈ ਮਿਸਾਲਾਂ ਦੇ ਸਕਦਾ ਹਾਂ ਕਿ ਵਿਦਵਾਨਾਂ ਨੇ ਸਾਡੇ ਇਤਿਹਾਸ ਤੋਂ ਸਾਡੇ ਸੰਬੰਧੀ ਸਦਾ ਉਲਟੇ ਸਿੱਟੇ ਕੱਢੇ ਹਨ, ਪਰ ਮਸਾਲਾਂ ਦੇਣ ਦੀ ਕੋਈ ਲੋੜ ਨਹੀਂ। ਜਾਦੂ ਨਾਥ ਦਾ ਮਾਮਲਾ ਤੇ ਭਾਈ ਪਰਮਾ ਨੰਦ ਦਾ 'ਬੀਰ ਬੈਰਾਗੀ' ਵਾਲਾ ਮਸਲਾ ਸਾਡੀਆਂ ਅੱਖਾਂ ਸਾਹਮਣੇ ਹਨ।

ਜਦ ਵੀ ਮੈਂ ਕਿਸੇ ਸੱਜਣ ਨਾਲ ਅਜਿਹੀਆਂ ਗੱਲਾਂ ਦਾ ਜ਼ਿਕਰ ਕੀਤਾ ਹੈ ਤਾਂ ਮੈਨੂੰ ਇਹੋ ਕਿਹਾ ਜਾਂਦਾ ਹੈ ਕਿ ਤੁਸੀਂ ਉੱਤਰ ਕਿਉਂ ਨਹੀਂ ਦੇਂਦੇ, ਇਹ ਕੰਮ ਤੁਹਾਡਾ ਹੈ।

ਇਥੇ ਮੈਨੂੰ ਇਕ ਪਿੱਛੇ ਜਿਹੇ ਹੀ ਹੋ ਗੁਜ਼ਰੀ ਘਟਨਾ ਦਾ ਚੇਤਾ ਆ ਗਿਆ ਹੈ। ਇਕ ਗੁੱਜਰ ਨੇ ਆਪਣੀ ਵਾਢੀ ਲਈ ਮੰਗ ਪਾਈ ਤੇ ਰਿਵਾਜ ਅਨੁਸਾਰ ਉਨ੍ਹਾਂ ਲਈ ਕੜਾਹ ਕਰਨ ਲੱਗ ਪਿਆ। ਉਸ ਦੀ ਤੀਵੀਂ ਗੁਜਰ ਚੁੱਕੀ ਸੀ। ਇਸ ਲਈ ਕੜਾਹ

ਉਸ ਨੂੰ ਆਪ ਕਰਨਾ ਪਿਆ। ਉਸ ਨੂੰ ਪਤਾ ਨਹੀਂ ਸੀ ਕਿ ਕੜਾਹ ਕੀਕੂੰ ਕਰੀਦਾ ਹੈ। ਉਸ ਨੇ ਕੜਾਹੀ ਵਿਚ ਗੁੜ, ਆਟਾ ਤੇ ਪਾਣੀ ਪਾ ਕੇ ਕਾੜ੍ਹ ਲਿਆ ਤੇ ਲੇਵੀ ਜਿਹੀ ਕਰ ਕੇ ਲੈ ਆਇਆ। ਉਹ ਦੇਖਦਾ ਸੀ ਕਿ ਜਿਹੋ ਜਿਹਾ ਕੜਾਹ ਮੈਂ ਦੂਜਿਆਂ ਘਰਾਂ ਤੋਂ ਖਾਧਾ ਹੈ, ਉਹੋ ਜਿਹਾ ਕੜਾਹ ਮੈਥੋਂ ਨਹੀਂ ਬਣਿਆ, ਪਰ ਹੌਂਸਲਾ ਕਰ ਕੇ ਲੈ ਹੀ ਆਇਆ ਤੇ ਜਦ ਪਹਿਲੇ ਆਦਮੀ ਦੀ ਰੋਟੀ ਉੱਤੇ ਕੜਛੀ ਨਾਲ ਇਹ ਕੜਾਹ ਪਾਉਣ ਲੱਗਾ ਤਾਂ ਬੋਲਿਆ-

*"ਅੱਲਾ ਬਖਸ਼! ਇਹ ਕੰਮ ਤੀਵੀਆਂ ਦੇ ਹਨ।"*

ਠੀਕ ਇਸੇ ਤਰ੍ਹਾਂ ਜਦ ਜਦ ਵੀ ਮੈਂ ਕਿਸੇ ਸੱਜਣ ਨਾਲ ਗੱਲ-ਬਾਤ ਕੀਤੀ ਹੈ, ਤਾਂ ਮੈਨੂੰ ਇਹੋ ਹੀ ਉੱਤਰ ਮਿਲਦਾ ਰਿਹਾ ਹੈ ਕਿ ਇਹ ਕੰਮ ਤੁਹਾਡਾ ਹੈ, ਤੁਸੀਂ ਹੀ ਉੱਤਰ ਦਿਆ ਕਰੋ, ਪਰ ਮੈਂ ਇਕੱਲਾ ਐਤਨੇ ਉੱਤਰ ਕੀਕੂੰ ਦੇ ਸਕਦਾ ਹਾਂ? ਮੈਂ ਹੀ ਜਾਣਦਾ ਹਾਂ, ਜਿਤਨੇ ਉੱਤਰ ਮੈਨੂੰ ਦੇਣੇ ਪੈਂਦੇ ਹਨ। ਇਤਿਹਾਸ ਸੰਬੰਧੀ ਸਾਰੇ ਪੰਥ ਦੀਆਂ ਪੁੱਛਾਂ ਮੇਰੇ ਪਾਸ ਆਉਂਦੀਆਂ ਹਨ ਅਤੇ ਬੜੀਆਂ ਪੁੱਛਾਂ ਦੇ ਉਤਰਾਂ ਲਈ ਮੈਨੂੰ ਬਹੁਤ ਸਮਾਂ ਦੇਣਾ ਪੈਂਦਾ ਹੈ। ਕਈਆਂ ਪੁੱਛਾਂ ਦੇ ਉੱਤਰ ਲਈ ਮੈਨੂੰ ਫੁਲਸਕੇਪ ਸਾਈਜ਼ ਦੇ ਦਸ-ਦਸ ਬਾਰਾਂ-ਬਾਰਾਂ ਸਫੇ ਲਿਖਣੇ ਪੈਂਦੇ ਹਨ। ਜਿਸ ਸਮੇਂ ਦਾ ਮੈਂ ਇਤਿਹਾਸ ਤਿਆਰ ਕਰ ਰਿਹਾ ਹਾਂ, ਉਸੇ ਲਈ ਅਜੇ ਵੀ ਮੈਨੂੰ ਬਹੁਤ ਸਮਾਂ ਦੇਣਾ ਪੈਂਦਾ ਹੈ ਤੇ ਮੈਂ ਵੇਖ ਰਿਹਾ ਹਾਂ ਕਿ ਜੇ ਮੇਰੇ ਕੰਮ ਦੀ ਇਹੋ ਚਾਲ ਰਹੀ, ਜੋ ਹੁਣ ਹੈ, ਤਾਂ ਮੈਂ ਆਪਣੇ ਇਤਿਹਾਸ ਨੂੰ ਕਦੀ ਵੀ ਪੂਰਾ ਨਹੀਂ ਕਰ ਸਕਾਂਗਾ। ਇਸ ਲਈ ਇਹ ਆਸ ਰੱਖਣੀ ਕਿ ਇਤਿਹਾਸ ਸੰਬੰਧੀ ਹਰ ਉਲਟੀ ਸਿੱਧੀ ਗੱਲ ਮੈਂ ਹੀ ਨਜਿੱਠਾਂ ਬੜੀ ਹਾਨੀਕਾਰਕ ਆਸ ਹੈ।

ਪੰਥ ਨੂੰ ਇਹ ਕੰਮ ਆਪਣੇ ਹੱਥਾਂ ਵਿਚ ਲੈਣਾ ਚਾਹੀਦਾ ਹੈ ਤੇ ਕਈ ਇਤਿਹਾਸ ਖੋਜੀ ਪੈਦਾ ਕਰਨੇ ਚਾਹੀਦੇ ਹਨ। ਪੰਥ ਦਾ ਇਤਿਹਾਸ ਇਕ ਦੋ ਦੇ ਲੇਖ ਲਿਖਣ ਦੀ ਗੱਲ ਨਹੀਂ। ਜੋ ਆਦਮੀ ਇਸ ਨੂੰ ਸੁਖਾਲਾ ਕੰਮ ਸਮਝਦੇ ਹਨ, ਉਹ ਇਸ ਕੰਮ ਦੀਆਂ ਔਕੜਾਂ ਤੋਂ ਜਾਣੂ ਨਹੀਂ ਹਨ। ਇਹ ਕੰਮ ਕਈ ਦਰਜਨ ਖੋਜੀਆਂ ਦੀਆਂ ਉਮਰਾਂ ਬੱਧੀ ਖੋਜ ਦਾ ਕੰਮ ਹੈ। ਹਿੰਦ ਦਾ ਇਤਿਹਾਸ ਹੁਣ ਨਵੇਂ ਸੱਚੇ ਵਿਚ ਢਲ ਰਿਹਾ ਹੈ। ਸਾਡਾ ਇਤਿਹਾਸ ਵੀ ਹੁਣ ਉਸੇ ਕੁਠਾਲੀ ਵਿਚ ਢਲੇਗਾ। ਜੇ ਕਰ ਅਸਾਂ ਕੁਝ ਨਾ ਕੀਤਾ ਤਾਂ ਸਾਡਾ ਇਤਿਹਾਸ ਬੜੀ ਕੋਝੀ ਸ਼ਕਲ ਵਿਚ ਪੇਸ਼ ਕੀਤਾ ਜਾਵੇਗਾ। ਦੂਜੇ ਸੂਬਿਆਂ ਦੇ ਵਿਦਵਾਨ ਸਾਡੇ ਇਤਿਹਾਸ ਨੂੰ ਜਿਸ ਮਸਾਲੇ ਰਾਹੀਂ ਖੋਜ ਰਹੇ ਹਨ, ਮਸਾਲਾ ਜਦ ਸਾਨੂੰ ਹੀ ਔਝੜ ਰਾਹ ਪਾਉਂਦਾ ਹੈ, ਤਾਂ ਦੂਜੇ ਅਨਮਤੀ ਖੋਜੀਆਂ ਨੂੰ ਤਾਂ ਉਸ ਨੇ ਹੋਰ ਵੀ ਔਝੜ ਪਾਉਣਾ ਹੈ। ਮੈਂ ਸਪੱਸ਼ਟ ਕਹਿੰਦਾ ਹਾਂ ਕਿ ਸਿੱਖ ਹੁਣ ਖੂਹ ਦੇ ਡੱਡੂ ਨਹੀਂ ਬਣ ਸਕਦੇ, ਇਹ ਹੁਣ ਸਾਰਿਆਂ ਦੀ ਨਜ਼ਰ ਹੇਠ ਆਉਣਗੇ। ਸਾਰੇ ਇਨ੍ਹਾਂ ਨੂੰ ਵੇਖ ਕੇ ਆਪਣੀ ਆਪਣੀ ਸਮਝ ਅਨੁਸਾਰ

ਸਿੱਟੇ ਕੱਢਣਗੇ। ਇਹ ਸਾਡਾ ਆਪਣਾ ਕੰਮ ਹੈ ਕਿ ਅਸੀਂ ਆਪਣਾ ਆਪ ਚੰਗੀ ਸ਼ਕਲ ਵਿਚ ਵਿਖਾਈਏ ਜਾਂ ਮੰਦੀ ਸ਼ਕਲ ਵਿਚ।

ਕੋਈ ਆਦਮੀ ਇਹ ਨਾ ਸਮਝੇ, ਕਿ ਸਿੱਖ ਇਤਿਹਾਸ ਦਾ ਕੰਮ ਕੋਈ ਸੌਖਾ ਜਿਹਾ ਕੰਮ ਹੈ। ਬੰਦਾ ਬਹਾਦਰ ਦੇ ਛੇ ਸਾਲਾਂ ਦੇ ਹਾਲਾਂ ਦੀ ਖੋਜ ਲਈ, ਇਕ ਖੋਜੀ ਦੀ ਪੂਰੀ ਉਮਰ ਖਰਚ ਹੋ ਸਕਦੀ ਹੈ। ਸੰਮਤ ੧੮੧੭ ਤੋਂ ਸੰਮਤ ੧੮੨੪ ਤੀਕ ਦੇ ਹਾਲਾਂ ਲਈ ਪੂਰੀ ਇਕ ਉਮਰ ਖਰਚ ਕਰਨ ਦੀ ਲੋੜ ਹੈ। ਸਾਡੇ ਇਤਿਹਾਸ ਵਿਚ ਕਈ-ਕਈ ਸਾਲ ਕੋਰੇ ਹੀ ਨਿਕਲ ਜਾਂਦੇ ਹਨ। ਅਸੀਂ ਅਹਿਮਦ ਸ਼ਾਹ ਨਾਲ ਲੜਦੇ ਹਾਂ ਤੇ ਸੰ: ੧੮੨੪ (੧੭੬੭ ਈ:) ਮਗਰੋਂ ਤੀਹ ਕੁ ਸਾਲ ਚੁਪ ਲੰਘਾ ਦੇਂਦੇ ਹਾਂ ਤੇ ਫੇਰ ਜਮਾਨ ਸ਼ਾਹ ਨਾਲ ਲੜਨ ਲੱਗ ਪੈਂਦੇ ਹਾਂ ਤੇ ਉਦੋਂ ਤੋਂ ਹੀ ਮਹਾਰਾਜਾ ਰਣਜੀਤ ਸਿੰਘ ਦੇ ਮਗਰ ਲੱਗ ਪੈਂਦੇ ਹਾਂ, ਪਰ ਸਾਨੂੰ ਪਤਾ ਨਹੀਂ ਕਿ ਅਸੀਂ ਪਿੱਛਲੇ ਤੀਹ ਸਾਲ ਕੀ ਕਰਦੇ ਰਹੇ। ਉਹ ਤੀਹ ਸਾਲ ਹਨ ਜਦ ਕਲਕੱਤੇ ਬੈਠੇ ਅੰਗਰੇਜ਼ ਸਿੱਖਾਂ ਦਾ ਨਾਮ ਸੁਣ ਕੇ ਕੰਬਦੇ ਸਨ ਤੇ ਆਪਣੇ ਦੂਤ ਲਖਨਊ ਤੇ ਦਿੱਲੀ ਘੱਲ ਕੇ ਸਿੱਖਾਂ ਦੀ ਵਧਦੀ ਰੌਂ ਰੋਕਣ ਦਾ ਜਤਨ ਕਰਦੇ ਸਨ। ਇਹ ਉਹ ਸਮਾਂ ਹੈ, ਜਦ ਖਾਲਸਈ ਘੋੜ ਚੜ੍ਹੇ ਚੰਦੌਸੀ ਤੇ ਕਾਸਗੰਜ ਤੀਕ ਉਗਰਾਹੀ ਕਰਦੇ ਫਿਰਦੇ ਸਨ ਅਤੇ ਅੰਗਰੇਜ਼ਾਂ ਦੀ ਛਾਉਣੀ ਵਿਚੋਂ ਅੰਗਰੇਜ਼ ਅਫਸਰਾਂ ਨੂੰ ਵੀ ਫੜ ਲਿਆਉਂਦੇ ਸਨ ਜੋ ਕਈ-ਕਈ ਹਜ਼ਾਰ ਦਾ ਭੁੰਗਾ ਦੇ ਕੇ ਛੁੱਟਦੇ ਸਨ ਪਰ ਸਾਡੇ ਇਤਿਹਾਸ ਵਿਚ ਤੀਹ ਸਾਲ ਦਾ ਸਮਾਂ ਕੋਰਾ ਸਾਡੇ ਵਧਣ ਦਾ ਸਮਾਂ ਤੇ ਇਹੋ ਸਾਡੇ ਡਿੱਗਣ ਦਾ ਸਮਾਂ ਹੈ।

ਨਿੱਗਰ ਗੱਲਾਂ ਦੱਸ ਕੇ ਸਾਨੂੰ ਕਿਸੇ ਨੇ ਨਹੀਂ ਦੱਸਿਆ ਕਿ ਅਸੀਂ ਕੀਕੂੰ ਵਧੇ ਸਾਂ ਅਤੇ ਫੇਰ ਕੀਕੂੰ ਡਿੱਗੇ। ਨਾ ਸਾਨੂੰ ਆਪਣੇ ਵਧਣ ਦੇ ਕਾਰਨ ਦਾ ਪਤਾ ਹੈ ਤੇ ਨਾ ਸਾਨੂੰ ਆਪਣੇ ਡਿੱਗਣ ਦੇ ਕਾਰਨਾਂ ਦਾ ਪਤਾ ਹੈ। ਏਕਾ ਏਕ ਹੀ ਸਾਡੇ ਵਿਚ ਇਤਨੀ ਤਾਕਤ ਆ ਗਈ ਕਿ ਅਸੀਂ ਦਿਨਾਂ ਵਿਚ ਹੀ ਪਾਣੀਪਤ ਦੇ ਬਿਜੱਈ ਦੇ ਹੱਥ ਪੈਰ ਫੁਲਾ ਦਿੱਤੇ ਅਤੇ ਏਕਾ ਏਕ ਹੀ ਅਸੀਂ ਐਤਨੇ ਮਰੋੜੇ ਗਏ ਕਿ ਕਾਬਲ ਵਲੋਂ ਜਹਾਨ ਸ਼ਾਹ ਤੇ ਹਾਂਸੀ ਵਲੋਂ ਜਹਾਜ਼ ਸਾਹਿਬ ਆਉਂਦਾ ਹੈ ਤੇ ਕੋਈ ਸਿੱਖ ਇਹਨਾਂ ਦਾ ਮੂੰਹ ਨਹੀਂ ਮੋੜ ਸਕਦਾ। ਇਹ ਸਭ ਕੁਝ ਕਿਉਂ ਹੋਇਆ? ਇਸ ਬਾਬਤ ਸਾਡੇ ਕਿਸੇ ਇਤਿਹਾਸਕਾਰ ਨੇ ਕੁਝ ਚਾਨਣਾ ਨਹੀਂ ਪਾਇਆ, ਕੀ ਸਾਨੂੰ ਅਜਿਹੇ ਹੀ ਇਤਿਹਾਸ ਉੱਤੇ ਮਾਣ ਹੈ ?

ਅਸੀਂ ਆਪਣੇ ਵੱਡਿਆਂ ਦੀਆਂ ਦੋ ਚਾਰ ਸ਼ਹੀਦੀਆਂ ਸੁਣ ਕੇ ਖੁਸ਼ ਹੋ ਲੈਂਦੇ ਹਾਂ, ਪਰ ਇਹ ਨਹੀਂ ਸਮਝਦੇ ਕਿ ਅਜਿਹੀਆਂ ਹੋਰ ਹਜ਼ਾਰਾਂ ਸ਼ਹੀਦੀਆਂ ਹਨ, ਜੋ ਅਸੀਂ ਭੁਲਾਈ ਬੈਠੇ ਹਾਂ। ਚੂੰਕਿ ਅਸੀਂ ਆਪਣੇ ਇਤਿਹਾਸ ਵਲੋਂ ਬੇ-ਪ੍ਰਵਾਹ ਹੋਏ ਬੈਠੇ ਹਾਂ, ਇਸ ਲਈ ਦੂਜੇ ਇਤਿਹਾਸ-ਖੋਜੀ ਸਾਡੇ ਮਾਰੇ ਮੈਦਾਨਾਂ ਦੀ ਮਾਲੀ ਆਪਣੀ ਕੌਮ ਨੂੰ ਦੇ ਰਹੇ ਹਨ।

ਅਹਿਮਦ ਸ਼ਾਹ ਨੇ ਇਕ ਚਪੇੜ ਮਾਰੀ ਤਾਂ ਮਰਹੱਟੇ ਦਸ ਸਾਲ ਤੀਕ ਬੇ-ਸੁੱਧ ਰਹੇ। ਦਸ ਕੁ ਮਹੀਨੇ ਮਗਰੋਂ ਵੈਸੀ ਹੀ ਚਪੇੜ ਅਹਿਮਦ ਸ਼ਾਹ ਨੇ ਸਿੱਖਾਂ ਦੇ ਮਾਰੀ, ਪਰ ਸਿੱਖਾਂ ਨੇ ਝਟ-ਪਟ ਸੁਰਤ ਸੰਭਾਲ ਕੇ ਛੇਆਂ ਹੀ ਮਹੀਨਿਆਂ ਅੰਦਰ ਅਹਿਮਦ ਸ਼ਾਹ ਨਾਲ ਅਜਿਹੀ ਕੀਤੀ ਕਿ ਮੁੜ ਅਹਿਮਦ ਸ਼ਾਹ ਸਿੱਖਾਂ ਨਾਲ ਲੜਨੋਂ ਵੀ ਡਰਨ ਲੱਗ ਪਿਆ।

ਦੂਜੇ ਇਤਿਹਾਸ-ਖੋਜੀ ਕਹਿੰਦੇ ਹਨ ਕਿ ਜਿਸ ਅਹਿਮਦ ਸ਼ਾਹ ਨੇ ਮਰਹੱਟਿਆਂ ਜਿਹੇ ਵੈਰੀ ਨੂੰ ਖੇਹ ਨਾਲ ਰਲਾ ਦਿੱਤਾ, ਜਿਨ੍ਹਾਂ ਪਾਸ ਇਤਨੀਆਂ ਫੌਜਾਂ ਤੇ ਇਤਨਾ ਸਮਾਨ ਸੀ, ਉਹੋ ਅਹਿਮਦ ਸ਼ਾਹ ਸਿੱਖਾਂ ਪਾਸੋਂ ਕਦ ਦਬ ਸਕਦਾ ਸੀ ! ਜਿਨ੍ਹਾਂ ਦੀ ਨਾ ਕੋਈ ਫੌਜ ਤੇ ਨਾ ਕੋਈ ਤੋਪਖਾਨਾ, ਨਾ ਕੋਈ ਕਿਲ੍ਹਾ, ਨਾ ਕੋਈ ਮੁਲਕ ਸੀ, ਪਰ ਇਤਿਹਾਸ ਸਿੱਧ ਕਰਦਾ ਹੈ ਕਿ ਜਿਸ ਅਹਿਮਦ ਸ਼ਾਹ ਦਾ ਸੇਕ ਅਟਕੋਂ ਪੂਨੇ ਤੇ ਕਲਕੱਤੇ ਤੀਕ ਜਾਂਦਾ ਹੈ, ਉਹੋ ਅਹਿਮਦ ਸ਼ਾਹ ਪੰਜਾਬ ਵਿਚ ਆ ਕੇ ਸਿੱਖਾਂ ਪਾਸੋਂ ਡਰਦਾ ਤੇ ਕੰਬਦਾ ਸੀ। ਮੈਂ ਅੱਠ ਸਾਲ ਕਈ ਦਰਜਨ ਤਵਾਰੀਖ਼ਾਂ ਨੂੰ ਵਾਚਿਆ ਤੇ ਇਹ ਗੱਲ ਲੱਭੀ ਸੀ ਤੇ ਹੁਣ ਮੈਂ ਸਿੱਧ ਕਰਦਾ ਹਾਂ ਕਿ ਹਿੰਦ ਨੂੰ ਮੁਗਲਾਂ ਜਾਂ ਕਾਬਲੀਆਂ ਤੋਂ ਛੁਟਕਾਰਾ ਦਿਵਾਉਣ ਵਾਲੇ ਜਾਟ ਜਾਂ ਮਰਹੱਟੇ ਨਹੀਂ ਸਨ ਬਲਕਿ ਪੰਜਾਬ ਦੇ ਸਿੱਖ ਸਨ, ਜਿਨ੍ਹਾਂ ਦੀ ਨਾ ਕੋਈ ਫੌਜ ਸੀ, ਨਾ ਕੋਈ ਕਿਲ੍ਹਾ।

ਜੇ ਕਰ ਇਕ-ਇਕ ਗੱਲ ਦੇ ਸਮਝਣ ਲਈ ਅੱਠ-ਅੱਠ ਸਾਲ ਲੱਗ ਸਕਦੇ ਹਨ, ਤਾਂ ਆਪ ਸੋਚ ਲਵੋ ਕਿ ਸਾਡੇ ਸਾਰੇ ਇਤਿਹਾਸ ਨੂੰ ਪੂਰੀ ਤਰ੍ਹਾਂ ਸਮਝਣ ਲਈ ਕਿਤਨੇ ਖੋਜੀਆਂ ਦੀਆਂ ਉਮਰਾਂ ਦੀ ਲੋੜ ਹੈ। ਆਪ ਇਹ ਕੰਮ ਨੂੰ ਨਾ ਸਮਝੋ। ਇਹ ਕੰਮ ਤਦ ਸਿਰੇ ਚੜ੍ਹੇਗਾ ਜੇ ਕਰ ਸਾਰੇ ਪੰਥ ਦਾ ਸਾਂਝਾ ਬਲ ਲੱਗੇ। ਇਹ ਕੰਮ ਕਿਸੇ 'ਇਕ ਦੋ ਜਾਂ ਚਾਰ ਦੇ ਕਰਨ ਦਾ ਨਹੀਂ।

ਜੇ ਕਰ ਬੇ-ਪ੍ਰਵਾਹੀ ਕਰ ਕੇ ਆਪਣੇ ਇਤਿਹਾਸ ਦਾ ਕੁਝ ਖ਼ਿਆਲ ਨਾ ਕੀਤਾ ਗਿਆ ਤਾਂ ਦੂਜਿਆਂ ਦੀ ਹੱਥੀਂ ਸਾਡਾ ਇਤਿਹਾਸ ਅਜਿਹਾ ਬਣ ਜਾਏਗਾ, ਜਿਸ ਨੂੰ ਨਾ ਅਸੀਂ ਆਪਣਾ ਆਖ ਸਕਾਂਗੇ, ਨਾ ਛੱਡ ਸਕਾਂਗੇ।

ਭਾਈ ਬਾਲੇ ਵਾਲੀ ਜਨਮ ਸਾਖੀ ਸਾਡੇ ਸਾਹਮਣੇ ਹੈ। ਇਹ ਹੰਦਾਲੀਆਂ ਨੇ ਲਿਖੀ, ਇਸ ਨੂੰ ਅਸੀਂ ਨਾ ਮੰਨ ਸਕਦੇ ਹਾਂ, ਨਾ ਛੱਡ ਸਕਦੇ ਹਾਂ। ਇਹੋ ਹਾਲ ਸਾਡੇ ਦੂਜੇ ਇਤਿਹਾਸ ਦਾ ਹੋਊ। ਜੇ ਅਸੀਂ ਆਪਣਾ ਇਤਿਹਾਸ ਪੂਰਾ ਨਾ ਬਣਾਇਆ ਤਾਂ ਸਾਡਾ ਇਤਿਹਾਸ ਦੂਜੇ ਖੋਜੀ ਬਣਾਉਣਗੇ, ਪਰ ਆਪਣੇ ਬਣਾਏ ਵਿਚ ਤੇ ਦੂਜੇ ਦੇ ਬਣਾਏ ਵਿਚ ਫਰਕ ਹੁੰਦਾ ਹੈ, ਉਸ ਦੇ ਦੱਸਣ ਦੀ ਲੋੜ ਨਹੀਂ। ਸਿੱਖਾਂ ਦਾ ਇਤਿਹਾਸ ਬਣੇਗਾ ਜ਼ਰੂਰ ਚਾਹੇ ਸਿੱਖ ਬਣਾਉਣ, ਚਾਹੇ ਅੰਗਰੇਜ਼, ਚਾਹੇ ਹਿੰਦੂ ਬਣਾਉਣ, ਚਾਹੇ ਮੁਸਲਮਾਨ, ਪਰ ਆਪਣੇ ਤੇ ਪਰਾਏ ਦੇ ਹੱਥੀਂ ਬਣੇ ਦਾ ਜੋ ਫਰਕ ਹੈ, ਉਸ ਨੂੰ ਹੁਣ ਤੋਂ ਹੀ ਅਨੁਭਵ ਕਰ ਲੈਣਾ ਚਾਹੀਦਾ ਹੈ।

# ਸਿੱਖ ਇਤਿਹਾਸ[1], ਨੰਬਰ ੧

## ਸਿੱਖ ਇਤਿਹਾਸ ਦੇ ਸੋਮੇਂ

ਸ੍ਰੀ ਦਸਮੇਸ਼ ਜੀ ਤੋਂ ਮਗਰੋਂ ਤੇ ਅੰਗਰੇਜ਼ਾਂ ਦੇ ਆਉਣ ਤੋਂ ਪਹਿਲਾਂ ਦਾ ਇਹ ਸੌ ਸਾਲ ਦਾ ਸਮਾਂ ਸਿੱਖ ਇਤਿਹਾਸ ਦਾ ਬਹੁਤ ਹੀ ਅਦਭੁਤ ਸਮਾਂ ਹੈ। ਇਸ ਸਮੇਂ ਦਾ ਇਤਿਹਾਸ ਸਾਡੇ ਪਾਸ ਬਹੁਤ ਹੀ ਟੁੱਟੀ-ਫੁੱਟੀ ਹਾਲਤ ਵਿਚ ਹੈ, ਹਾਲਾਂ ਕਿ ਇਹ ਉਹ ਸਮਾਂ ਹੈ, ਜਿਸ ਦਾ ਇਤਿਹਾਸ ਸਾਡੇ ਪਾਸ ਪੂਰਾ-ਪੂਰਾ ਤੇ ਵਿਸਥਾਰ ਨਾਲ ਲਿਖਿਆ ਹੋਇਆ ਹੋਣਾ ਚਾਹੀਦਾ ਹੈ।

ਅੰਗਰੇਜ਼ ਅਜੇ ਕਲਕੱਤੇ ਹੀ ਸਨ ਕਿ ਖਾਲਸਈ ਤਲਵਾਰ ਦੀ ਚਮਕ ਉਨ੍ਹਾਂ ਦੀਆਂ ਅੱਖਾਂ ਨੂੰ ਚੁੰਧਿਆ ਰਹੀ ਸੀ, ਪਰ ਸਨ ਇਹ ਸਿਆਣੇ ਆਦਮੀ, ਇਹਨਾਂ ਦੂਰ ਦੀ ਸੋਚੀ ਅਤੇ ਸਿੱਖਾਂ ਸੰਬੰਧੀ ਆਪਣੀ ਵਾਕਫ਼ੀ ਵਧਾਉਣੀ ਸ਼ੁਰੂ ਕਰ ਦਿੱਤੀ, ਕਿਉਂਕਿ ਜਿਸ ਬਾਬਤ ਪੂਰਾ-ਪੂਰਾ ਪਤਾ ਨਾ ਹੋਵੇ, ਉਸ ਦੀਆਂ ਕਮਜ਼ੋਰੀਆਂ ਤੋਂ ਵੇਲੇ-ਕੁ-ਵੇਲੇ ਲਾਭ ਨਹੀਂ ਉਠਾਇਆ ਜਾ ਸਕਦਾ।

੧. ਸਭ ਤੋਂ ਪਹਿਲਾਂ ਕਰਨਲ ਪੋਲੀਅਰ ਨੇ ਸਿੱਖਾਂ ਦੇ ਹਾਲਾਂ ਦਾ ਖਰੜਾ ਤਿਆਰ ਕੀਤਾ। ਇਹ ਖਰੜਾ ਅੱਜ ਤੀਕ ਨਹੀਂ ਛਪਿਆ। ਇਹ ਉਸ ਸਮੇਂ ਲਿਖਿਆ ਗਿਆ ਸੀ, ਜਦ ਕਿ ਸਿੱਖਾਂ ਦੀ ਤਲਵਾਰ ਦੀ ਧਾਂਕ ਸਾਰੇ ਹਿੰਦੁਸਤਾਨ ਵਿਚ ਪਈ ਹੋਈ ਸੀ।

੨. ਜਾਰਜ ਫਾਰਸਟਰ ਅੰਗਰੇਜ਼ੀ ਨੌਕਰ ਸੀ। ਇਹ ਜੇਠ ਸੰਮਤ ੧੮੩੯ ਬਿਕ੍ਰਮੀ (੧੭੮੨ ਈ.) ਨੂੰ ਕਲਕੱਤੇ ਤੋਂ ਤੁਰਿਆ ਅਤੇ ਪੰਜਾਬ ਥਾਣੀਂ ਹੋ ਕੇ ਰੂਸ ਦੇ ਰਾਹ ਇੰਗਲੈਂਡ ਪੁੱਜਾ। ਇਸ ਸਮੇਂ ਖਾਲਸਾ ਜੀ ਆਪਣੀ ਪੂਰੀ ਸ਼ਾਨ ਵਿਚ ਸਨ। ਫਾਰਸਟਰ ਨੇ ਕਰਨਲ ਪੋਲੀਅਰ ਦੇ ਖਰੜੇ ਤੋਂ ਜੋ ਸਹਾਇਤਾ ਲਈ ਸੀ ਅਤੇ ਜੋ ਕੁਝ ਆਪਣੀ ਅੱਖੀਂ ਦੇਖਿਆ ਤੇ ਕੰਨੀਂ ਸੁਣਿਆ ਸੀ, ਉਸ ਦਾ ਤੱਤ ਆਪਣੇ ਸਫਰਨਾਮੇ ਵਿਚ ਦਿੱਤਾ ਹੋਇਆ ਹੈ ਤੇ ਆਮ ਮਿਲ ਜਾਂਦਾ ਹੈ।

੩. ਇਸ ਹੀ ਸਮੇਂ ਮੇਜਰ ਜੇਮਜ਼ ਬਰਾਊਨ ਨੇ ਦੋ ਹਿੰਦੂਆਂ ਨੂੰ ਸਿੱਖਾਂ ਦੇ ਹਾਲ

---

*੧ ਰਸਾਲਾ ਫੁਲਵਾੜੀ, ਮਾਰਚ ੧੯੨੮ ਈ:।*

ਲਿਖਣ ਲਈ ਕਿਹਾ। ਇਨ੍ਹਾਂ ਨੇ ਜੋ ਕੁਝ ਲਿਖਿਆ, ਬਰਾਊਨ ਨੇ ਉਸ ਦਾ ਉਲਥਾ ਕਰ ਕੇ ਸੰਮਤ ੧੮੪੫ ਬਿ: (੧੭੮੮ ਈ:) ਵਿਚ ਇੰਡੀਆ ਟਰੈਕਟਸ (India Tracts) ਨਾਮੇ ਕਿਤਾਬ ਲੰਡਨ ਵਿਚ ਛਪਵਾਈ। ਇਹ ਸਭ ਤੋਂ ਪਹਿਲੀ ਕਿਤਾਬ ਹੈ, ਜਿਸ ਵਿਚ ਸਿਲਸਲੇਵਾਰ ਸਿੱਖਾਂ ਦੇ ਹਾਲ ਹਨ। ਮੈਂ ਬਥੇਰੇ ਹੱਥ ਪੈਰ ਮਾਰੇ ਹਨ, ਪਰ ਮੈਨੂੰ ਇਹ ਕਿਤਾਬ ਅੱਜ ਤੀਕ ਨਹੀਂ ਲੱਭ ਸਕੀ। ਸਿੱਖਾਂ ਦੀ ਲਾਇਬਰੇਰੀ ਵਿਚ ਇਸ ਦਾ ਹੋਣਾ ਜ਼ਰੂਰੀ ਹੈ।

੪. ਸੰਮਤ ੧੮੬੨ (੧੮੦੫ ਈ:) ਵਿਚ ਜਦ ਅੰਗਰੇਜ਼ੀ ਫ਼ੌਜਾਂ ਹੁਲਕਰ ਦੇ ਮਗਰ-ਮਗਰ ਪੰਜਾਬ ਤੀਕ ਆਈਆਂ ਤਾਂ ਮੈਲਕਮ ਨੇ ਸਿੱਖਾਂ ਸੰਬੰਧੀ ਮਸਾਲਾ ਇਕੱਠਾ ਕੀਤਾ ਅਤੇ ਏਸ਼ੀਆਟਿਕ ਰੀਸਰਚਿਜ਼, ਜਿਲਦ ਦੂਜੀ (Asiatic Researches, Vol.2) ਵਿੱਚ ਸਿੱਖਾਂ ਦੇ ਹਾਲ ਛਪਵਾਏ। ਇਸ ਤੋਂ ਮਗਰੋਂ ਇਹ ਹਾਲ ਕਿਤਾਬ ਦੀ ਸ਼ਕਲ ਵਿਚ ਵੀ ਛਪ ਗਏ। ਇਹ ਕਿਤਾਬ ਆਮ ਮਿਲ ਜਾਂਦੀ ਹੈ ਤੇ ਇਸ ਵਿਚ ਸੋਹਣੇ ਹਾਲ ਹਨ।

੫. ਹੁਣ ਅੰਗਰੇਜ਼ ਲੁਧਿਆਣੇ ਤੱਕ ਵੱਧ ਆਏ ਸਨ ਅਤੇ ਕਰਨਲ ਅਖਤਰ ਲੌਨੀ ਲੁਧਿਆਣੇ ਰਹਿੰਦਾ ਸੀ। ਇਸ ਨੇ ਖੁਸ਼ਵਕਤ ਰਾਏ ਨੂੰ ਸਿੱਖਾਂ ਦੇ ਹਾਲ ਲਿਖਣ ਲਈ ਕਿਹਾ, ਜੋ ਅੰਗਰੇਜ਼ ਵਲੋਂ ਲਾਹੌਰ ਦਾ ਅਖਬਾਰ ਨਵੀਸ ਸੀ। ਇਸ ਨੇ ਸੰਮਤ ੧੮੬੯ (੧੮੧੨ ਈ:) ਵਿਚ 'ਤਵਾਰੀਖ ਸਿੱਖਾਂ' ਫਾਰਸੀ ਵਿਚ ਲਿਖੀ। ਇਹ ਤਵਾਰੀਖ ਅੱਜ ਤੀਕ ਨਹੀਂ ਛਪੀ। ਇਸ ਦੀ ਇਕ ਕਾਪੀ ਪੰਜਾਬ ਪਬਲਿਕ ਲਾਇਬਰੇਰੀ ਲਾਹੌਰ ਵਿਚ ਹੈ।*

੬. ਅਖਤਰ ਲੌਨੀ ਤੋਂ ਮਗਰੋਂ ਮਰੇ ਸਾਹਿਬ ਸਿੱਖ ਇਲਾਕੇ ਦਾ ਏਜੰਟ ਹੋਇਆ। ਇਸ ਨੇ ਸਿੱਖਾਂ ਸੰਬੰਧੀ ਸਵਿਸਥਾਰ ਹਾਲ ਲਿਖਣੇ ਚਾਹੇ ਤੇ ਸਰਕਾਰੀ ਤੌਰ 'ਤੇ ਬੜੀ ਮਿਹਨਤ ਨਾਲ ਹਾਲ ਇਕੱਠੇ ਕਰਵਾਏ ਅਤੇ ਆਪਣੇ ਰਿਸ਼ਤੇਦਾਰ ਬੂਟੇ ਸ਼ਾਹ ਨੂੰ ਇਸ ਕੰਮ ਉੱਤੇ ਲਾਇਆ। ਬੂਟੇ ਸ਼ਾਹ ਨੇ ਸਭ ਮਸਾਲਾ ਇਕੱਠਾ ਕਰ ਕੇ 'ਤਵਾਰੀਖ ਪੰਜਾਬ' ਫਾਰਸੀ ਵਿਚ ਲਿਖੀ। ਸੱਚ ਪੁੱਛੋ ਤਾਂ ਸਿੱਖ-ਇਤਿਹਾਸ ਦਾ ਸਾਡੇ ਪਾਸ ਕੇਵਲ ਇਹ ਇਕੋ ਖਜ਼ਾਨਾ ਹੈ। ਇਸ ਦੀ ਇਕ ਕਾਪੀ ਪੰਜਾਬ ਪਬਲਿਕ ਲਾਇਬਰੇਰੀ ਲਾਹੌਰ ਵਿਚ ਹੈ। ਕੋਈ ਸਿੱਖ ਲਾਇਬਰੇਰੀ ਬੂਟੇ ਸ਼ਾਹ ਤੇ ਖੁਸ਼ਵਕਤ ਰਾਏ ਦੀਆਂ ਤਵਾਰੀਖ਼ਾਂ ਤੋਂ ਖਾਲੀ ਨਹੀਂ ਰਹਿਣੀ ਚਾਹੀਦੀ। ਮੇਰੇ ਪਾਸ ਇਹ ਦੋਵੇਂ ਤਵਾਰੀਖਾਂ ਸਨ, ਪਰ ਮੇਰੇ ਕਾਗਜ਼ ਰੁਲ ਜਾਣ ਕਰ ਕੇ ਉਨ੍ਹਾਂ ਦਾ ਕੁਝ ਪਤਾ ਨਹੀਂ ਲੱਗਦਾ।

੭. ਜਦ ਬੂਟੇ ਸ਼ਾਹ ਇਸ ਤਵਾਰੀਖ ਨੂੰ ਲਿਖ ਰਿਹਾ ਸੀ ਤਾਂ ਸਰਦਾਰ ਰਤਨ

*ਇਸ ਤਵਾਰੀਖ ਦੀ ਇਕ ਹੋਰ ਹੱਥ-ਲਿਖਤ ਪ੍ਰਤੀ ਖਾਲਸਾ ਕਾਲਜ ਅੰਮ੍ਰਿਤਸਰ ਤੇ ਇਕ ਪ੍ਰਤੀ ਸ੍ਰੀ ਸ਼ਮਸ਼ੇਰ ਸਿੰਘ ਅਸ਼ੋਕ ਦੇ ਨਿੱਜੀ ਪੁਸਤਕਾਲੇ ਵਿਚ ਵੀ ਮੌਜੂਦ ਹੈ। (ਸੰਪਾਦਕ)*

 

ਸਿੰਘ ਜੀ ਭਿੜੀ ਵਾਲਿਆਂ ਨੇ ਵੀ ਸੁਣ ਲਿਆ। ਆਪ ਨੇ ਮਰੇ ਸਾਹਿਬ ਨੂੰ ਕਿਹਾ ਕਿ ਸਿੱਖਾਂ ਦੇ ਹਾਲ ਸਿੱਖਾਂ ਤੋਂ ਬਿਨਾਂ ਹੋਰ ਕੋਈ ਨਹੀਂ ਲਿਖ ਸਕਦਾ ਅਤੇ ਮੁਸਲਮਾਨਾਂ ਨੇ ਤਾਂ ਕੀ ਲਿਖਣੇ ਹਨ। ਸੋ ਬੂਟੇ ਸ਼ਾਹ ਦੇ ਟਾਕਰੇ ਉੱਤੇ ਆਪ ਨੇ 'ਪੰਥ-ਪ੍ਰਕਾਸ਼' ਲਿਖਿਆ। ਮੈਂ ਹੱਥ ਚੁੰਮ ਲਵਾਂ ਉਸ ਸਰਦਾਰ ਦਾ, ਜਿਸ ਨੇ 'ਪੰਥ ਪ੍ਰਕਾਸ਼' ਲਿਖਿਆ। ਮੈਂ ਸੱਚ ਕਹਿੰਦਾ ਹਾਂ ਕਿ ਜੇ ਇਹ 'ਪੰਥ ਪ੍ਰਕਾਸ਼' ਨਾ ਹੁੰਦਾ ਤਾਂ ਅੱਜ ਸਾਡਾ ਇਤਿਹਾਸ ਹੀ ਨਾ ਹੁੰਦਾ। ਭਾਵੇਂ ਸਰਦਾਰ ਰਤਨ ਸਿੰਘ ਜੀ ਨੇ ਕੇਵਲ ਆਪਣੇ ਖਾਨਦਾਨ ਦੇ ਹਾਲ ਹੀ ਲਿਖੇ ਹਨ ਅਤੇ ਹੋਰ ਹਾਲ ਸਹਿਜ ਸੁਭਾਉ ਹੀ ਆਉਂਦੇ ਗਏ ਹਨ, ਪਰ ਤਦ ਵੀ ਸਿੱਖ-ਇਤਿਹਾਸ ਦੀ ਦਾਗ ਬੇਲ ਲਾ ਦਿੱਤੀ ਹੈ। ਇਹ 'ਪੰਥ ਪ੍ਰਕਾਸ਼' ਛਪਿਆ ਹੋਇਆ ਹੈ, ਪਰ ਬੜਾ ਹੀ ਅਸ਼ੁੱਧ ਛਪਿਆ ਹੈ।* ਕੋਈ ਸਿੱਖ ਜੋ ਸਿੱਖ ਅਖਵਾਉਣ ਦਾ ਹੱਕਦਾਰ ਹੈ, ਇਸ ਪੰਥ ਪ੍ਰਕਾਸ਼ ਤੋਂ ਵਿਰਵਾ ਨਹੀਂ ਰਹਿਣਾ ਚਾਹੀਦਾ।

੮. ਮਰੇ ਸਾਹਿਬ ਦੇ ਮਰ ਜਾਣ ਕਰ ਕੇ ਉਸ ਦੇ ਸਾਰੇ ਮਸਾਲੇ ਨੂੰ ਪਰਿੰਸਪ ਸਾਹਿਬ ਨੇ ਸਾਂਭਿਆ ਅਤੇ ਅੰਗਰੇਜ਼ੀ ਵਿਚ ਹਿਸਟਰੀ ਔਫ ਰਣਜੀਤ ਸਿੰਘ ਲਿਖੀ। ਇਹ ਵੀ ਚੰਗੀ ਸਹਾਇਤਾ ਦੇਣ ਵਾਲੀ ਹੈ।

ਇਹ ਹੈ ਰਾਮ-ਕਹਾਣੀ ਸਾਡੇ ਸਿੱਖ-ਇਤਿਹਾਸ ਦੀ, ਜਿਸ ਨੂੰ ਸਿੱਖ ਕੌਮ ਨੇ ਕਦੇ ਪੂਰਾ ਕਰਨਾ ਹੈ। ਹੁਣ ਮੈਂ ਉਹਨਾਂ ਇਤਿਹਾਸਾਂ ਦਾ ਨਾਮ ਪਤਾ ਦੱਸਦਾ ਹਾਂ, ਜਿਨ੍ਹਾਂ ਤੋਂ ਸਿੱਖ-ਇਤਿਹਾਸ ਲਿਖਣ ਵਾਲਿਆਂ ਨੂੰ ਬਹੁਤ ਸਹਾਇਤਾ ਮਿਲ ਸਕਦੀ ਹੈ।

੯. ਉਮਦੱਾ-ਤੁ-ਤਵਾਰੀਖ ਜਿਲਦ ਪਹਿਲੀ।

ਇਸ ਦਾ ਲੇਖਕ ਸੋਹਣ ਲਾਲ ਮਹਾਰਾਜਾ ਰਣਜੀਤ ਸਿੰਘ ਜੀ ਦੇ ਦਰਬਾਰ ਦਾ ਸ਼ਾਹੀ ਇਤਿਹਾਸਕਾਰ ਸੀ। ਇਸ ਨੇ ਲਾਹੌਰ ਦਾ ਇਤਿਹਾਸ ਸੋਹਣਾ ਲਿਖਿਆ ਹੈ, ਪਰ ਕਿਤੇ-ਕਿਤੇ ਭੁੱਲਾਂ ਵੀ ਕੀਤੀਆਂ ਹਨ।

੧੦. 'ਤਵਾਰੀਖ ਅਹਿਮਦ ਸ਼ਾਹ' (ਫ਼ਾਰਸੀ)।

ਇਸ ਨੂੰ ਅਹਿਮਦ ਸ਼ਾਹ ਵਟਾਲੀਏ ਨੇ ਸੰਮਤ ੧੮੮੧ ਬਿ: (੧੮੨੪ ਈ:) ਵਿਚ ਲਿਖਿਆ ਸੀ। ਬਟਾਲੇ ਵੱਲ ਦੇ ਹਾਲ ਇਸ ਵਿਚ ਬਹੁਤ ਸੋਹਣੇ ਹਨ। ਰਾਮਗੜ੍ਹੀਆਂ ਤੇ ਘਨੱਈਆਂ ਦੀਆਂ ਮਿਸਲਾਂ ਦਾ ਹਾਲ ਜਿਹੋ ਜਿਹਾ ਇਸ ਨੇ ਦਿੱਤਾ ਹੈ ਹੋਰ ਕਿਸੇ ਤਵਾਰੀਖ ਵਿਚ ਨਹੀਂ। ਇਹ ਹਾਲ ਉਮਦੱਾ-ਤੁ-ਤਵਾਰੀਖ ਜਿਲਦ ਪਹਿਲੀ ਦੇ ਜ਼ਮੀਮੇ ਦੇ ਤੌਰ 'ਤੇ ਛਪੇ ਹੋਏ ਹਨ।

੧੧. 'ਚਹਾਰ ਗੁਲਸ਼ਨੇ ਪੰਜਾਬ'।

ਇਸ ਨੂੰ ਗਣੇਸ਼ ਦਾਸ ਗੁਜਰਾਤੀਏ ਨੇ ਸੰਮਤ ੧੯੦੬ ਬਿ: (੧੮੪੯ ਈ.) ਦੇ

*ਇਹ ਪੁਸਤਕ ਹੁਣ ਸੋਧ ਕੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਛਪ ਚੁੱਕੀ ਹੈ।*

ਲਗ-ਭਗ ਲਿਖਿਆ ਸੀ। ਚੂੰਕਿ ਇਸ ਦਾ ਸੰਬੰਧ ਪੁਰਾਣੇ ਕਾਨੂੰਗੋਆਂ ਦੇ ਖਾਨਦਾਨ ਨਾਲ ਸੀ, ਇਸ ਲਈ ਇਸ ਪਾਸ ਪੁਰਾਣਾ ਮਸਾਲਾ ਬਹੁਤ ਸੀ। 'ਰਾਵੀ' ਤੋਂ ਅਟਕ ਤੀਕ ਦੇ ਇਲਾਕੇ ਦੇ ਵਿਸਥਾਰ ਨਾਲ ਹਾਲ ਜਿਹੇ ਇਸ ਤਵਾਰੀਖ ਵਿਚ ਹਨ, ਹੋਰ ਕਿਸੇ ਤਵਾਰੀਖ ਵਿਚ ਨਹੀਂ ਹਨ। ਇਸ ਦੀ ਇਕ ਕਾਪੀ ਮੇਰੇ ਪਾਸ ਵੀ ਹੈ।

੧੨. 'ਜੰਗ ਨਾਮਾ' ਇਸ ਨੂੰ ਨੂਰ ਮੁਹੰਮਦ ਨੇ ਸੰਮਤ ੧੮੨੨ ਬਿ: (੧੭੬੫ ਈ:) ਵਿਚ ਲਿਖਿਆ ਸੀ। ਜਦ ਸੰਮਤ ੧੮੨੦ ਬਿ: ਵਿਚ ਖਾਲਸਾ ਜੀ ਨੇ ਸਰਹੰਦ ਮਾਰੀ ਅਤੇ ਕਰਨਾਲ ਤੀਕ ਸਭ ਇਲਾਕਾ ਰੋਕ ਲਿਆ, ਤਾਂ ਅਹਿਮਦ ਸ਼ਾਹ ਸੱਤਵੀਂ ਵਾਰ ਗੁੱਸਾ ਖਾ ਕੇ ਪੰਜਾਬ ਵੱਲ ਆਇਆ। ਇਸ ਸਮੇਂ ਨੂਰ ਮੁਹੰਮਦ ਵੀ ਇਸ ਸੈਨਾ ਦੇ ਨਾਲ ਸੀ। ਇਸ ਨੇ ਇਸ ਹਮਲੇ ਦੇ ਅੱਖੀਂ ਡਿੱਠੇ ਹਾਲ ਲਿਖੇ ਹਨ। ਹਾਲ ਬੜੇ ਹੀ ਸਵਾਦਲੇ ਹਨ। ਹਾਲ ਹੋਰ ਕਿਸੇ ਤਵਾਰੀਖ ਵਿਚ ਨਹੀਂ ਮਿਲਦੇ। ਇਸ ਦੀ ਇਕ ਕਾਪੀ ਮੇਰੇ ਪਾਸ ਸੀ, ਪਰ ਉਹ 'ਚਹਾਰ ਗੁਲਸ਼ਨ' ਤੇ ਹੋਰ ਕਾਗਜ਼ਾਂ ਦੇ ਨਾਲ ਹੀ ਕਿਤੇ ਗਵਾਚੀ ਹੋਈ ਹੈ। ਇਸ ਜੰਗਨਾਮੇ ਦੀ ਇਕ ਨਕਲ ਮੈਂ ਸੰਤ ਜਵਾਲਾ ਸਿੰਘ ਜੀ ਨੂੰ ਦਿੱਤੀ ਸੀ, ਸ਼ਾਇਦ ਸੰਤ ਜੀ ਪਾਸ ਉਹ ਕਾਪੀ ਅਜੇ ਹੋਵੇਗੀ।

ਪਿੱਛੇ ਦੱਸੀਆਂ ਦਸ ਤਵਾਰੀਖਾਂ ਦੀ ਸਹਾਇਤਾ ਨਾਲ ਬਹੁਤ ਸੋਹਣਾ ਦਾਲ ਦਲੀਆ ਕੀਤਾ ਜਾ ਸਕਦਾ ਹੈ, ਪਰ ਸਿੱਖ-ਇਤਿਹਾਸ ਨੂੰ ਹੋਰ ਅਨੇਕ ਤਵਾਰੀਖਾਂ ਤੋਂ ਬਹੁਤ ਭਾਰੀ ਸਹਾਇਤਾ ਮਿਲ ਸਕਦੀ ਹੈ, ਜਿਨ੍ਹਾਂ ਦਾ ਸੰਖੇਪ ਵੇਰਵਾ ਮੈਂ ਹੇਠਾਂ ਦੇਂਦਾ ਹਾਂ :-

੧੩. 'ਇਬਰਤ ਨਾਮਾ' (ਮੁਹੰਮਦ ਕਾਸਮ ਲਾਹੌਰੀ)।

ਇਹ ਬੰਦਾ ਬਹਾਦਰ ਦਾ ਸਮਕਾਲੀ ਸੀ। ਬਹੁਤ ਸੋਹਣੇ ਹਾਲ ਹਨ। ਇਸ ਦੀ ਇਕ ਬਹੁਤ ਸੋਹਣੀ ਲਿਖੀ ਹੋਈ ਕਾਪੀ ਭਾਈ ਤਖ਼ਤ ਸਿੰਘ ਜੀ ਫੀਰੋਜ਼ਪੁਰ ਪਾਸ ਹੈ।

੧੪. 'ਇਬਰਤ ਨਾਮਾ' (ਮਿਰਜ਼ਾ ਮੁਹੰਮਦ ਹਰੀਸੀ)।

੧੫. 'ਤਾਰੀਖ ਮੁਹੰਮਦੀ' (ਮਿਰਜ਼ਾ ਮੁਹੰਮਦ ਹਰੀਸੀ)

ਇਹ ਵੀ ਬੰਦਾ ਬਹਾਦਰ ਦਾ ਸਮਕਾਲੀ ਸੀ।

੧੬. 'ਸ਼ਾਹਨਾਮਾ' (ਮੀਰ ਮੁਹੰਮਦ ਐਹਸਨ ਈਜਾਜ ਸਾਮਾਨਵੀ) ਬੰਦਾ ਬਹਾਦਰ ਦਾ ਸਮਕਾਲੀ ਸੀ। ਬੰਦਾ ਬਹਾਦਰ ਸੰਬੰਧੀ ਬਹੁਤ ਸੋਹਣੇ ਹਾਲ ਹਨ।

੧੭. 'ਫਤੂਹਾਤ ਨਾਮਾ-ਏ ਸਮਦੀ' (ਗੁਲਾਮ ਮੁਹਈਉਦੀਨ) ਇਹ ਵੀ ਬੰਦਾ ਬਹਾਦਰ ਦਾ ਸਮਕਾਲੀ ਸੀ।

੧੮. 'ਤਜ਼ਕਰਾ-ਤੁਲ-ਸੁਲਾਤੀਨ ਚੁਹਤਾਈਆਂ' (ਕਾਮਵਰ ਖਾਂ)। ਇਹ ਬਹਾਦਰ ਸ਼ਾਹ ਤੋਂ ਫਰੁੱਖਸੀਅਰ ਦਾ ਰੋਜ਼ਨਾਮਚਾ ਹੈ। ਬੰਦਾ ਬਹਾਦਰ ਸਬੰਧੀ ਬਹੁਤ ਸੋਹਣੇ ਹਾਲ ਹਨ।

੧੯. 'ਮਿਰਾਤ-ਏ-ਵਾਰਦਾਤ' (ਮੁਹੰਮਦ ਸ਼ਫ਼ੀ ਵਾਰਦ)। ਇਹ ਵੀ ਬੰਦਾ

ਬਹਾਦਰ ਦਾ ਸਮਕਾਲੀ ਸੀ।

੨੦. 'ਤਜ਼ਕਰਾ-ਤੁਲ-ਮਲੂਕ' (ਯੱਹੀਆ ਖਾਂ)। ਇਹ ਵੀ ਬੰਦਾ ਬਹਾਦਰ ਦਾ ਸਮਕਾਲੀ ਸੀ।

੨੧. 'ਨਾਦੁਰੁੱਜ਼ਮਾਨੀ' (ਖੁਸ਼ਹਾਲ ਚੰਦ)। ਇਸ ਵਿਚ ਬੰਦਾ ਬਹਾਦਰ ਸੰਬੰਧੀ ਬਹੁਤ ਸੋਹਣੇ ਹਾਲ ਹਨ।

੨੨. 'ਤਵਾਰੀਖ ਹਿੰਦੀ' (ਰੁਸਤਮ ਅਲੀ)।

੨੩. 'ਤਵਾਰੀਖ ਅਰਾਦਤ ਖਾਂ' (ਅਰਾਦਤ ਖਾਂ)।

੨੪. 'ਮਨੱਵਰ-ਉਲ-ਕਲਾਮ' (ਸ਼ਿਵ ਦਾਸ)।

੨੫. 'ਇਬਰਤ ਨਾਮਾ' (ਕਾਮ ਰਾਜ)। ਇਹ ਸਭ ਲਿਖਤੀ ਤਵਾਰੀਖਾਂ ਹਨ, ਜਿਹਨਾਂ ਵਿਚ ਬੰਦਾ ਬਹਾਦਰ ਦਾ ਸੋਹਣਾ ਹਾਲ ਹੈ।

੨੬. 'ਦਸਤੂਰ-ਉਲ-ਇਨਸ਼ਾ' (ਯਾਰ ਮੁਹੰਮਦ)।

੨੭. 'ਮੁਨਤਖ਼ਿਬ-ਉਲ-ਲੁਬਾਬ' (ਖ਼ਾਫੀ ਖਾਂ)।

੨੮. 'ਮੁਆਸਰੁਲ-ਉਮਰਾ' (ਸ਼ਾਹ ਨਿਵਾਜ਼ ਖਾਂ)। ਇਹ ਤਿੰਨੇ ਛਪੀਆਂ ਹੋਈਆਂ ਹਨ। ਪਿਛਲੀਆਂ ਦੋਵੇਂ ਤਾਂ ਆਮ ਮਿਲਦੀਆਂ ਹਨ, ਪਹਿਲੀ ਘੱਟ ਮਿਲਦੀ ਹੈ।

੨੯. ਅਰਲੀ ਬ੍ਰਿਟਿਸ਼ ਰੀਕਾਰਡਜ਼ (Early British Records)। ਇਹ ਵੀਲਰ ਸਾਹਿਬ ਦਾ ਸੰਗ੍ਰਹਿ ਹੈ। ਇਸ ਵਿਚ ਵੀ ਬੰਦਾ ਬਹਾਦਰ ਸੰਬੰਧੀ ਹਾਲ ਹਨ।

ਉੱਤੇ ਦੱਸੀਆਂ ਤਵਾਰੀਖਾਂ ਤੋਂ ਬੰਦਾ ਬਹਾਦਰ ਸੰਬੰਧੀ ਸੋਹਣੇ ਹਾਲ ਮਾਲੂਮ ਹੁੰਦੇ ਹਨ। ਹੋਰ ਤਵਾਰੀਖਾਂ, ਜਿਹਨਾਂ ਤੋਂ ਸਿੱਖ-ਇਤਿਹਾਸ ਨੂੰ ਸਹਾਇਤਾ ਮਿਲ ਸਕਦੀ ਹੈ, ਇਹ ਹਨ-

੩੦. 'ਕਲਕੱਤਾ ਰੀਵੀਊ ਜਿਲਦ ੯੦ ਇਸ ਵਿਚ ਵਿਲੀਅਮ ਸਾਹਿਬ ਨੇ ਗੰਗਾਦੁਵਾਬ ਵਿਚ ਸਿੱਖਾਂ ਦੇ ਹਮਲਿਆਂ ਦਾ ਸੋਹਣਾ ਹਾਲ ਦਿੱਤਾ ਹੈ।

੩੧. 'ਵਕਾਇਆ ਸ਼ਾਹ ਆਲਮ ਸਾਨੀ'। ਇਹ ਜਾਦੂ ਨਾਥ ਸਰਕਾਰ ਪਾਸ ਹੈ।

੩੨. 'ਅਮਾਦ-ਉਲ-ਸਆਦਤ' (ਮੀਰ ਗੁਲਾਮ ਅਲੀ)। ਇਹ ਛਪੀ ਹੋਈ ਨਵਲ ਕਿਸ਼ੋਰ ਪ੍ਰੈਸ ਤੋਂ ਮਿਲਦੀ ਹੈ।

੩੩. 'ਸ਼ਾਹ ਆਲਮ ਨਾਮਾ' (ਗੁਲਾਮ ਅਲੀ ਖ਼ਾਂ)। ਇਸ ਦੀਆਂ ਦੋ ਜਿਲਦਾਂ ਛਪੀਆਂ ਹੋਈਆਂ ਹਨ, ਬਾਕੀ ਅਜੇ ਨਹੀਂ ਛਪੀਆਂ।

੩੪. ਮੁਕੱਦਮਾ-ਏ-ਸ਼ਾਹ-ਆਲਮ' (ਗੁਲਾਮ ਅਲੀ ਖਾਂ)। ਇਹ ਗੁਲਾਮ ਅਲੀ ਖਾਂ ਭਿਖਾਰੀ ਦਾ ਪੁੱਤਰ ਹੈ, ਜਿਸ ਨੂੰ ਮੀਰ ਮੰਨੂੰ ਦੀ ਬੇਗਮ ਨੇ ਲਾਹੌਰ ਮਰਵਾ ਦਿੱਤਾ ਸੀ। ਇਸ ਨੇ ਲਾਹੌਰ ਵੱਲ ਦੇ ਹਾਲ ਸੋਹਣੇ ਦਿੱਤੇ ਹਨ।

੩੫. 'ਬਿਆਨ-ਏ-ਵਾਕਈ' (ਅਬਦੁਲ ਕਰੀਮ ਕਸ਼ਮੀਰੀ)।

੩੬. ਫਤਹਿ ਬਖਸ਼' (ਸ਼ਿਵ ਪ੍ਰਸਾਦਿ)।

੩੭. ਗੁਲਿਸਤਾਨ-ਏ-ਰਹਿਮਤ (ਮੁਸਤਜਾਬ ਖਾਂ)।

੩੮. ਹਦੀਕਾ ਤੁਲ ਅਕਾਲੀਮ ਇਹ ਛਪੀ ਹੋਈ ਹੈ।

੩੯. ਸੈਰੁਲ ਮਤਾਖ਼ਰੀਨ (ਗੁਲਾਮ ਹੁਸੈਨ) ਇਹ ਵੀ ਛਪੀ ਹੋਈ ਹੈ।

੪੦. ਖ਼ਜ਼ਾਨਾ-ਏ ਆਮਰਾ (ਮੀਰ ਗੁਲਾਮ ਅਲੀ) ਇਹ ਵੀ ਛਪੀ ਹੋਈ ਹੈ। ਵੱਡੇ ਘੱਲੂਘਾਰੇ ਦੀ ਤਰੀਕ ਕੇਵਲ ਇਸ ਨੇ ਦਿੱਤੀ ਹੈ। ਇਹ ਉਸੇ ਸਾਲ ਲਿਖੀ ਗਈ ਸੀ। ਨੰ: ੩੨ ਵਾਲਾ ਗੁਲਾਮ ਅਲੀ ਤੇ ਇਹ ਗੁਲਾਮ ਅਲੀ ਅੱਡੋ-ਅੱਡ ਹਨ।

੪੧. ਮਿਰਾਤ-ਏ-ਆਫਤਾਬ ਨੁਮਾ (ਸ਼ਾਹ ਨਵਾਜ਼ ਖਾਂ)।

੪੨. ਤਾਰੀਖੇ ਮੁਜ਼ਫਰ (ਮੁਹੰਮਦ ਅਲੀ ਖਾਂ)।

੪੩. ਚਹਾਰ ਗੁਲਸ਼ਨ ਸ਼ੁਜ਼ਾਈ (ਹਰਚਰਨ ਦਾਸ)।

੪੪. ਇਬਰਤ ਨਾਮਾ (ਖੈਰ ਉਲ ਦੀਨ)।

ਮੁੱਕਦੀ ਗੱਲ ਇਹ ਕਿ ਸ਼ਾਹ ਆਲਮ ਸਾਨੀ ਦੇ ਸਮੇਂ ਦੀਆਂ ਜਿਤਨੀਆਂ ਤਵਾਰੀਖਾਂ ਵੀ ਹਨ, ਉਹ ਸਭ ਸਹਾਇਤਾ ਦੇਣ ਵਾਲੀਆਂ ਹਨ।

੪੫. ਛਪੀਆਂ ਤਵਾਰੀਖਾਂ, ਜਿਹਨਾਂ ਦਾ ਸੰਬੰਧ ਸਿੱਖ ਰਿਆਸਤਾਂ ਨਾਲ ਹੈ, ਉਹ ਵੀ ਬਹੁਤ ਸਹਾਈ ਹਨ। ਜਿਹਾ ਕਿ-

੪੬. ਤਵਾਰੀਖ ਪਟਿਆਲਾ, ਪੁਰਾਣੀ ਫਾਰਸੀ ਵਿਚ।

੪੭. ਆਈਨਾ-ਏ-ਬੈਰਾੜ ਬੰਸ।

੪੮. ਤਵਾਰੀਖ ਕਪੂਰਥਲਾ।

੪੯. ਰਾਜਗਾਨੇ-ਪੰਜਾਬ।

੫੦. ਹਿਸਟਰੀ ਆਫ ਦੀ ਜਾਟਸ। **(History of the Jats)** ਪ੍ਰੋਫੈਸਰ ਕਾਨੂੰਗੋ ਲਿਖਤ।

੫੧. ਵਕਾਇਆ ਏ ਰਾਜਪੂਤਾਨਾ (ਜਵਾਲਾ ਸਹਾਏ)।

੫੨. ਮਰਾਠੀ ਰਿਆਸਤ ਜਿਲਦ ਚੌਥੀ, ਪਾਣੀਪਤ ਪ੍ਰਕਰਣ (ਸਰ ਦੇਸਾਈ)। ਇਨ੍ਹਾਂ ਤੋਂ ਬਿਨਾਂ ਹੇਠਾਂ ਲਿਖੀਆਂ ਅੰਗਰੇਜ਼ੀ ਤਵਾਰੀਖਾਂ ਵੀ ਜ਼ਰੂਰੀ ਹਨ-

53. Military Memoirs of Mr. George Thomas (Franklin)

54. Rise and progress of the regular corps (Smith)

55. Memoir of the War in India (Them)

56. Military Memoir of James Skinna.

57. European Military Adventure in India (Comoton).

ਇਹਨਾਂ ਤੋਂ ਬਿਨਾਂ ਤਵਾਰੀਖ ਝੱਜਰ ਅਤੇ ਤਵਾਰੀਖ ਹਿਸਾਰ ਆਦਿ ਹੋਰ ਕਈ ਤਵਾਰੀਖਾਂ ਹਨ, ਜਿਨ੍ਹਾਂ ਵਿਚੋਂ ਥੋੜ੍ਹੀ ਬਹੁਤੀ ਸਹਾਇਤਾ ਮਿਲ ਜਾਂਦੀ ਹੈ। ਇਤਿਹਾਸਕਾਰ ਲਈ ਤਾਂ ਜ਼ਰੂਰੀ ਹੈ ਕਿ ਉਹ ਹਰ ਪ੍ਰਕਾਰ ਦੀ ਕਿਤਾਬ ਨੂੰ ਅੱਖਾਂ ਵਿਚੋਂ ਦੀ ਕਢੇ। ਹੋਰ ਵੀ ਅਨੇਕਾਂ ਤਵਾਰੀਖਾਂ ਹੋਣਗੀਆਂ, ਜਿਨ੍ਹਾਂ ਤੋਂ ਇਸ ਸੌ ਸਾਲ ਦੇ ਸਿੱਖ-ਇਤਿਹਾਸ ਨੂੰ ਸਹਾਇਤਾ ਮਿਲ ਸਕਦੀ ਹੋਵੇ, ਪਰ ਜੇ ਕਰ ਉੱਤੇ ਦੱਸੀਆਂ ੫੭ ਤਵਾਰੀਖਾਂ ਨੂੰ ਹੀ ਗਹੁ ਨਾਲ ਪੜ੍ਹ ਲਿਆ ਜਾਵੇ ਤਾਂ ਸਿੱਖੀ-ਨਿਸ਼ਾਨ ਦਾ ਇਕ ਅਦੁਤੀ ਨਜ਼ਾਰਾ ਅੱਖਾਂ ਅੱਗੇ ਆ ਜਾਂਦਾ ਹੈ।

ਗੁਰੂ ਜੀ ਕਿਰਪਾ ਕਰਨ ਕਿ ਇਹ ਸਭ ਮਸਾਲਾ ਕਿਸੇ ਇਕ ਥਾਂ ਇਕੱਠਾ ਹੋ ਜਾਵੇ ਤਦ ਇਤਿਹਾਸ ਖੋਜ ਦਾ ਕੈਸਾ ਅਨੰਦ ਆਵੇ।

ਇਹ ਉਹ ਮਸਾਲਾ ਹੈ ਜੋ ਤਵਾਰੀਖਾਂ ਵਿਚ ਪਿਆ ਹੈ, ਪਰ ਸਿੱਖ-ਇਤਿਹਾਸ ਦਾ ਬਹੁਤ ਸਾਰਾ ਮਸਾਲਾ ਅਜੇ ਤੀਕ ਲਿਖਤ ਵਿਚ ਨਹੀਂ ਆਇਆ ਅਤੇ ਮੂੰਹ ਜ਼ਬਾਨੀ ਯਾਦ ਹੈ। ਬਹੁਤ ਥੋੜ੍ਹੇ ਸੱਜਣਾਂ ਨੂੰ ਸਿੱਖ-ਇਤਿਹਾਸ ਦਾ ਖਿਆਲ ਹੈ। ਜੇ ਕੁਝ ਸੱਜਣ ਵੀ, ਸਿੱਖ-ਇਤਿਹਾਸ ਨੂੰ ਪੂਰਾ ਕਰਨ ਦਾ ਜਤਨ ਕਰਨ ਤਾਂ ਇਹ ਕੰਮ ਸੁਖਾਲ ਨਾਲ ਹੀ ਹੋ ਸਕਦਾ ਹੈ। ਕੌਮ ਦੇ ਸ਼ੁਭ-ਚਿੰਤਕਾਂ ਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਇਤਿਹਾਸ ਤੋਂ ਬਿਨਾਂ ਕੋਈ ਕੌਮ, ਕੌਮ ਅਖਵਾਉਣ ਦੀ ਹੱਕਦਾਰ ਨਹੀਂ।

# ਸਿੱਖ ਇਤਿਹਾਸ[1], ਨੰਬਰ ੨

## ਸਿੱਖ ਇਤਿਹਾਸ ਦੇ ਸੋਮੇਂ

ਮੇਰੇ ਮਿੱਤਰ ਇਕ ਪ੍ਰੋਫੈਸਰ ਜੀ ਖਾਲਸਾ ਕਾਲਜੋਂ ਮੈਨੂੰ ਇਉਂ ਲਿਖਦੇ ਹਨ:-

*"ਐਤਕੀਂ 'ਫੁਲਵਾੜੀ' ਵਿਚ ਤੁਹਾਡਾ ਇਤਿਹਾਸ ਦੇ ਵਾਚਣ ਪੁਰ ਲੇਖ ਪੜ੍ਹ ਕੇ ਖਿਆਲ ਆਇਆ ਹੈ ਕਿ ਵਾਚ ਕੇ ਫਿਰ ਹੋਰਨਾਂ ਨੂੰ ਤਾਂ ਕੁਝ ਲਾਭ ਨਾ ਪੁੱਜਾ। ਜੋ ਗੱਲਾਂ ਤੁਹਾਡੇ ਸਾਹਮਣੇ ਸਪਸ਼ਟ ਹਨ, ਉਹ ਕਦੀ ਕਲਮ ਹੇਠ ਲਿਆ ਦੇਂਦੇ ਤਾਂ ਕਈਆਂ ਹੋਰਨਾਂ ਦੇ ਔਖ ਆਸਾਨ ਹੋ ਜਾਂਦੇ।"*



*"ਮੈਨੂੰ ਸ਼ਹੀਦਾਂ ਤੋਂ ਪਿੱਛੋਂ ਦੇ ਇਤਿਹਾਸ ਨਾਲ ਇਨਾਂ ਸੰਬੰਧ ਨਹੀਂ ਜਿਤਨਾਂ ਪਹਿਲੇ ਨਾਲ ਹੈ। ਇਸ ਲਈ ਕੀ ਤੁਸੀਂ ਦੱਸ ਸਕਦੇ ਹੋ ਕਿ ਦਸਾਂ ਗੁਰੂਆਂ ਸੰਬੰਧੀ ਇਤਿਹਾਸ ਉੱਤੇ ਸਿੱਖਾਂ ਤੋਂ ਛੁੱਟ ਹੋਰ ਕਿਹੜੀਆਂ-ਕਿਹੜੀਆਂ ਤਵਾਰੀਖਾਂ ਹਨ, ਜਿਹੜੀਆਂ ਕੁਝ ਚਾਨਣਾ ਪਾ ਸਕਦੀਆਂ ਹਨ। ਖਾਸ ਕਰ ਕੇ ਛੇਵੀਂ ਪਾਤਸ਼ਾਹੀ ਦੇ ਸਮੇਂ ਪੁਰ ਜੋ ਯੁੱਧ ਸਿੱਖ ਇਤਿਹਾਸਾਂ ਵਿਚ ਹਨ ਉਨ੍ਹਾਂ ਦਾ ਹਾਲ ਕਿਸੇ ਹੋਰ ਨੇ ਵੀ ਲਿਖਿਆ ਹੈ ? ਜੇ ਲਿਖਿਆ ਤਾਂ ਕਿਸ ਕਿਸ ਨੇ ? ਜੇ ਤੁਸੀਂ ਗੁਰੂ ਵਾਰ ਉਨ੍ਹਾਂ ਕਿਤਾਬਾਂ ਦੀ ਫਹਿਰਿਸਤ ਲਿਖ ਘੱਲੋ ਜਿਨ੍ਹਾਂ ਵਿਚੋਂ ਕੁਝ ਹਾਲ ਮਿਲ ਸਕਦਾ ਹੈ ਤਾਂ ਧੰਨਵਾਦੀ ਹੋਵਾਂਗਾ।"*

ਇਸ ਦਾ ਜੋ ਉੱਤਰ ਮੈਂ ਦਿੱਤਾ ਸੀ, ਇਸ ਤੋਂ ਚੂੰਕਿ ਹੋਰ ਕਿਸੇ ਖੋਜੀ ਨੂੰ ਵੀ ਲਾਭ ਪੁੱਜ ਸਕਦਾ ਸੀ, ਇਸ ਲਈ ਮੈਂ 'ਫੁਲਵਾੜੀ' ਵਿਚ ਛਾਪ ਰਿਹਾ ਹਾਂ।

ਮੈਂ ਸਿੱਖ-ਇਤਿਹਾਸ ਦੇ ਜਿਸ ਸਮੇਂ ਉਪਰ ਆਪਣਾ ਵਕਤ ਖਰਚ ਕੀਤਾ ਹੈ, ਉਸ ਨੂੰ ਮੈਂ ਆਪਣੀ ਵੱਲੋਂ ਛੇਤੀ ਹੀ ਖਤਮ ਕਰ ਕੇ ਪੰਥ ਦੀ ਸੇਵਾ ਵਿਚ ਹਾਜ਼ਰ ਕਰ ਦੇਵਾਂਗਾ। 'ਫੁਲਵਾੜੀ' ਵਿਚ ਲਿਖਣ ਤੋਂ ਮੇਰਾ ਭਾਵ ਇਹ ਸੀ ਕਿ ਸਿੱਖ-ਇਤਿਹਾਸ ਦਾ ਅਜੇ ਹੋਰ ਬਹੁਤ ਜ਼ਰੂਰੀ-ਜ਼ਰੂਰੀ ਹਿੱਸਾ ਪਿਆ ਹੈ, ਪੰਥ ਉਧਰ

---

*੧ ਰਸਾਲਾ ਫੁਲਵਾੜੀ, ਜੂਨ ੧੯੨੯ ਈ:।*

 

ਵੀ ਧਿਆਨ ਦੇਵੇ ਤੇ ਇਸ ਲੁੜੀਂਦੇ ਕੰਮ ਨੂੰ ਸਿਰੇ ਚਾੜ੍ਹਨ ਦਾ ਜਤਨ ਕਰੇ।

ਮੈਨੂੰ ਹੁਣ ਇਹ ਪੱਕਾ ਨਿਸਚਾ ਹੋ ਚੁੱਕਾ ਹੈ ਕਿ ਜਦ ਤੀਕ ਸਾਰੀਆਂ ਗੱਲਾਂ ਨੂੰ ਚੰਗੀ ਤਰ੍ਹਾਂ ਵਾਚਿਆ ਨਾ ਜਾਵੇ, ਕਾਹਲੀ ਵਿਚ ਕੁਝ ਲਿਖ ਦੇਣਾ ਇਤਿਹਾਸ ਨਹੀਂ ਅਖਵਾ ਸਕਦਾ। ਵਾਚ ਕੇ ਲਿਖਣਾ ਸੁਆਦ ਦੇਂਦਾ ਹੈ ਤੇ ਲਾਭ ਪੁਚਾਉਂਦਾ ਹੈ।

੧. ਸਤਿਗੁਰੂ ਨਾਨਕ ਦੇਵ ਜੀ ਦੇ ਹਾਲਾਂ ਸੰਬੰਧੀ ਭਾਈ ਬਾਲੇ ਵਾਲੀ ਜਨਮ-ਸਾਖੀ ਨੂੰ ਨਹੀਂ ਵੇਖਣਾ ਚਾਹੀਦਾ। ਇਹ ਬਹੁਤ ਪਿੱਛੋਂ ਦੀ ਲਿਖਤ ਹੈ ਅਤੇ "ਕਤਕ ਕਿ ਵਸਾਖ" ਵਿਚ ਮੈਂ ਚੰਗੀ ਤਰ੍ਹਾਂ ਸਿੱਧ ਕਰ ਚੁੱਕਾ ਹੋਇਆ ਹਾਂ ਕਿ ਇਸ ਨੂੰ ਕਿਸ ਨੇ ਲਿਖਿਆ, ਕਦ ਲਿਖਿਆ ਤੇ ਕਿਉਂ ਲਿਖਿਆ ? ਵਲੈਤ ਵਾਲੀ ਜਨਮ ਸਾਖੀ, ਹਾਫਜ਼ਾਬਾਦ ਵਾਲੀ ਜਨਮ ਸਾਖੀ ਜਾਂ ਮੈਕਾਲਿਫ ਵਾਲੀ ਜਨਮ ਸਾਖੀ, ਸਭ ਇਕੋ ਹੀ ਹਨ। ਮੈਂ ਹੋਰਨੀਂ ਥਾਈਂ ਵੀ ਜੋ ਪੁਰਾਣੀਆਂ ਜਨਮ-ਸਾਖੀਆਂ ਵੇਖੀਆਂ ਹਨ, ਉਹ ਇਸੇ ਜਨਮ-ਸਾਖੀ ਦੇ ਉਤਾਰੇ ਹਨ, ਇਸ ਲਈ ਇਤਿਹਾਸ-ਖੋਜੀ ਨੂੰ ਕੇਵਲ ਇਸ ਜਨਮ-ਸਾਖੀ ਦਾ ਹੀ ਆਸਰਾ ਲੈਣਾ ਚਾਹੀਦਾ ਹੈ।

ਸਤਿਗੁਰੂ ਨਾਨਕ ਦੇਵ ਜੀ ਸੰਬੰਧੀ ਅਜੇ ਹੋਰ ਬਹੁਤ ਸਾਰੇ ਹੱਲ ਲੱਭ ਸਕਦੇ ਹਨ ਜੋ ਅਜੇ ਤੀਕ ਕਿਸੇ ਲਿਖਤ ਵਿਚ ਨਹੀਂ ਆਏ। ਅਜੇ ਤੀਕ ਕਈ ਗੁਰਦੁਆਰੇ ਹਨ, ਜਿਨ੍ਹਾਂ ਸੰਬੰਧੀ ਸਾਖੀਆਂ ਦੇ ਇਕੱਠਾ ਕਰਨ ਦੀ ਲੋੜ ਹੈ।

ਮੈਂ ਮਕਰਾਨ ਦੇ ਕੰਢੇ ਹਿੰਗਲਾਜ ਦੇਵੀ ਦੇ ਮੰਦਰ ਪਾਸ, ਮਾਝੇ ਵਿਚ ਜਾਮ੍ਹਣ ਚਾਹਲੀਂ ਤੇ ਜਾਮਾ ਰਾਇ ਪਾਸ ਅਤੇ ਮੱਕੇ ਵਿਚ ਜੋ ਗੁਰਦੁਆਰੇ ਸਤਿਗੁਰੂ ਨਾਨਕ ਦੇਵ ਜੀ ਦੇ ਵੇਖੇ ਹਨ, ਉਨ੍ਹਾਂ ਦੀਆਂ ਸਾਖੀਆਂ ਨਵੀਆਂ ਹੀ ਸੁਣੀਆਂ ਹਨ। ਹਿੰਦੁਸਤਾਨ ਤੇ ਪੰਜਾਬ ਵਿਚ ਅਜੇ ਕਈ ਗੁਰਦੁਆਰਿਆਂ ਤੋਂ ਸਾਖੀਆਂ ਇਕੱਠੀਆਂ ਕੀਤੀਆਂ ਜਾ ਸਕਦੀਆਂ ਹਨ, ਜਿਨ੍ਹਾਂ ਨਾਲ ਸਤਿਗੁਰੂ ਨਾਨਕ ਦੇਵ ਜੀ ਦਾ ਇਤਿਹਾਸ ਲਿਖਿਆ ਜਾ ਸਕਦਾ ਹੈ।

੨. ਦੂਸਰੀ ਪਾਤਸ਼ਾਹੀ ਜੀ ਦਾ ਸਾਰਾ ਸਮਾਂ ਖਡੂਰ ਸਾਹਿਬ ਦੇ ਆਲੇ-ਦੁਆਲੇ ਹੀ ਗੁਜ਼ਰਿਆ ਹੈ। ਆਪ ਦੇ ਹਾਲ 'ਮਹਿਮਾ ਪ੍ਰਕਾਸ਼' ਵਿਚ ਚੰਗੇ ਦਿੱਤੇ ਹਨ। ਮੈਂ ੧੯੦੫ ਈ: ਵਿਚ ਖਡੂਰ ਸਾਹਿਬ ਜਾ ਕੇ ਜੋ ਹਾਲ ਇਕੱਠੇ ਕੀਤੇ ਸਨ, ਉਹਨਾਂ ਦੇ ਆਧਾਰ ਉੱਤੇ ਵੀਰ ਅਮਰ ਸਿੰਘ ਜੀ ਵਾਸੂ ਨੇ ਇਕ ਟਰੈਕਟ ਅੰਗਰੇਜ਼ੀ ਵਿਚ ਲਿਖਿਆ ਸੀ, ਜੋ ਸ਼ਾਇਦ ਅੱਜ ਕਲ੍ਹ ਵੀ ਮਿਲ ਸਕਦਾ ਹੋਵੇ। ਉਸ ਤੋਂ ਵੱਧ ਮੈਨੂੰ ਹੋਰ ਹਾਲ ਨਹੀਂ ਲੱਭ ਸਕੇ।

ਆਮ ਇਤਿਹਾਸਾਂ ਵਿਚ ਭਾਈ ਲੱਧਾ ਪਰਉਪਕਾਰੀ ਦੀ ਸਾਖੀ ਪੰਚਮ ਪਾਤਸ਼ਾਹ ਜੀ ਦੇ ਸਮੇਂ ਹੋਈ ਲਿਖੀ ਹੈ, ਪਰ ਸਤੇ ਬਲਵੰਡ ਦੀ ਔਲਾਦ ਪਾਸੋਂ ਜਦ ਮੈਂ ਹਾਲ ਪੁੱਛੇ ਸਨ, ਉਨ੍ਹਾਂ ਨੇ ਇਹ ਘਟਨਾ ਦੂਜੀ ਪਾਤਸ਼ਾਹੀ ਜੀ ਦੇ ਸਮੇਂ ਹੋਈ ਦੱਸੀ ਹੈ ਅਤੇ ਕੁਝ ਕੁ ਗਹੁ ਕਰਨ ਤੋਂ ਮੇਰਾ ਵੀ ਇਹੋ ਨਿਸਚਾ ਹੋ ਗਿਆ ਸੀ। ਇਹ ਗੱਲ ਪੰਚਮ

ਪਾਤਸ਼ਾਹ ਜੀ ਦੇ ਸਮੇਂ ਨਹੀਂ, ਬਲਕਿ ਦੂਜੀ ਪਾਤਸ਼ਾਹੀ ਦੇ ਸਮੇਂ ਹੋਈ ਹੋਵੇਗੀ। ਭਾਈ ਗੁਰਦਾਸ ਜੀ ਨੇ ਭਾਈ ਲੱਧੋ ਪਰਉਪਕਾਰੀ ਦਾ ਨਾਂ ਗਿਆਰ੍ਹਵੀਂ ਵਾਰ ਵਿਚ ਪੰਚਮ ਪਾਤਸ਼ਾਹ ਜੀ ਦੇ ਸਮੇਂ ਦੇ ਸਿੱਖਾਂ ਵਿਚ ਲਿਖਿਆ ਹੈ, ਪਰ ਇਸ ਤੋਂ ਇਹ ਨਹੀਂ ਕਿਹਾ ਜਾ ਸਕਦਾ ਕਿ ਭਾਈ ਲੱਧਾ ਦੂਜੀ ਪਾਤਸ਼ਾਹੀ ਜੀ ਦੇ ਸਮੇਂ ਤੋਂ ਮਗਰੋਂ ਹੋਇਆ ਹੈ।

੩. ਤੀਜੀ ਪਾਤਸ਼ਾਹੀ ਜੀ ਦਾ ਹਾਲ 'ਮਹਿਮਾ-ਪ੍ਰਕਾਸ਼' ਵਿਚ ਹੈ, ਉਹ ਪ੍ਰਮਾਣੀਕ ਹੈ। ਬਾਵਾ ਸਰੂਪ ਦਾਸ ਜੀ ਭੱਲੇ ਸਤਿਗੁਰੂ ਜੀ ਦੀ ਔਲਾਦ ਵਿਚੋਂ ਸਨ, ਇਸ ਲਈ ਆਪ ਨੇ ਸਤਿਗੁਰੂ ਜੀ ਦੀਆਂ ਸਾਖੀਆਂ ਆਪਣੇ ਵੱਡਿਆਂ ਦੇ ਮੂੰਹੋਂ ਸੁਣੀਆਂ ਹੋਣਗੀਆਂ। 'ਮਹਿਮਾ-ਪ੍ਰਕਾਸ਼' ਹੀ ਸਾਡਾ ਪੁਰਾਣਾ ਗ੍ਰੰਥ ਹੈ, ਜਿਸ ਵਿਚ ਦਸਾਂ ਹੀ ਪਾਤਸ਼ਾਹੀਆਂ ਦਾ ਹਾਲ ਸਿਲਸਿਲੇ ਵਾਰ ਦਿੱਤਾ ਹੈ। 'ਮਹਿਮਾ-ਪ੍ਰਕਾਸ਼' ਦਾ ਤੀਜੀ ਪਾਤਸ਼ਾਹੀ ਜੀ ਦਾ ਹਿੱਸਾ ਕਿਸੇ ਭਲੇ ਸ਼ਹਿਬਜ਼ਾਦੇ ਨੇ ਛਪਵਾ ਦਿੱਤਾ ਸੀ, ਜਿਸ ਦੀ ਕਾਪੀ ਮੈਂ ਭਾਈ ਸਾਹਿਬ ਭਾਈ ਤਖਤ ਸਿੰਘ ਜੀ ਪਾਸ ਵੇਖੀ ਸੀ। ਬਾਕੀ ਹਿੱਸਾ ਨਹੀਂ ਛਪਿਆ। ਪੰਜਾਬ ਪਬਲਿਕ ਲਾਇਬਰੇਰੀ ਲਾਹੌਰ ਵਿਚ 'ਮਹਿਮਾ ਪ੍ਰਕਾਸ਼' ਦੀ ਇਕ ਸੋਹਣੀ ਲਿਖਤ ਦੀ ਕਾਪੀ ਪਈ ਹੈ, ਉਥੋਂ ਇਸ ਦੀ ਨਕਲ ਕਰਵਾ ਕੇ ਪੰਥ ਦੀ ਕਿਸੇ ਲਾਇਬਰੇਰੀ ਵਿਚ ਇਹ ਗ੍ਰੰਥ ਜ਼ਰੂਰ ਰੱਖਣਾ ਚਾਹੀਦਾ ਹੈ।

'ਮਹਿਮਾ-ਪ੍ਰਕਾਸ਼' ਵਾਂਗ 'ਸੇਵਾ ਦਾਸ ਦੀਆਂ ਪਰਚੀਆਂ' ਵੀ ਸਾਖੀਆਂ ਦਾ ਪੁਰਾਣਾ ਗ੍ਰੰਥ ਹੈ, ਜਿਸ ਵਿਚ ਦਸਾਂ ਹੀ ਪਾਤਸ਼ਾਹਾਂ ਦੀਆਂ ਸਾਖੀਆਂ ਹਨ। ਇਹ ਵੀ ਪੁਰਾਣਾ ਗ੍ਰੰਥ ਹੈ, ਜੋ ਅੱਜ ਤੀਕ ਨਹੀਂ ਛਪਿਆ। ਇਸ ਦੀ ਇਕ ਕਾਪੀ ਮੈਂ ੧੯੦੬ ਈ: ਵਿਚ ਜੰਮੂ ਦੇ ਇਲਾਕੇ ਵਿਚ ਬਾਬੇ ਬੰਦੇ ਦੇ ਦੇਹੁਰੇ ਵਿਚ ਵੇਖੀ ਸੀ। ਇਸ ਦੀ ਨਕਲ ਕਰਵਾ ਕੇ ਵੀ ਪੰਥ ਦੀ ਲਾਇਬਰੇਰੀ ਵਿਚ ਜ਼ਰੂਰ ਰੱਖਣੀ ਚਾਹੀਦੀ ਹੈ।

ਕਹਿੰਦੇ ਹਨ ਕਿ ਭਾਈ ਰਾਮ ਸਿੰਘ ਜੀ ਨੇ ਪੰਜ ਸੌ ਸਾਖੀਆਂ ਲਿਖੀਆਂ ਸਨ। ਅੰਤਲੀ ਸੌ ਸਾਖੀ ਵਿਚ ਸ੍ਰੀ ਦਸਮੇਸ਼ ਜੀ ਦੀਆਂ ਸਾਖੀਆਂ ਸਨ ਤੇ ਪਹਿਲੀਆਂ ਚਾਰ ਸੌ ਸਾਖੀਆਂ ਵਿਚ ਪਹਿਲੀਆਂ ਪਾਤਸ਼ਾਹੀਆਂ ਦੀਆਂ ਸਾਖੀਆਂ। ਕਵੀ ਸੰਤੋਖ ਸਿੰਘ ਜੀ ਨੇ ਆਪਣੇ ਸੂਰਜ-ਪ੍ਰਕਾਸ਼ ਦੇ ਆਰੰਭ ਵਿਚ ਹੀ ਇਹਨਾਂ ਸਾਖੀਆਂ ਦਾ ਹਵਾਲਾ ਦਿੱਤਾ ਹੈ, ਇਹਨਾਂ ਸਾਖੀਆਂ ਦੇ ਮੈਨੂੰ ਅੱਜ ਤੀਕ ਕਿਤੇ ਦਰਸ਼ਨ ਨਹੀਂ ਹੋਏ। ਪੰਥ ਭਾਲ ਕਰ ਕੇ ਇਹਨਾਂ ਨੂੰ ਲੱਭ ਸਕਦਾ ਹੈ।

ਤੀਜੀ ਪਾਤਸ਼ਾਹੀ ਜੀ ਦਾ ਹਾਲ ਅਜੇ ਹੋਰ ਵੀ ਬਹੁਤ ਸਾਰਾ ਇਕੱਠਾ ਕੀਤਾ ਜਾ ਸਕਦਾ ਹੈ। ਬਾਸਰਕੇ ਜਾ ਕੇ ਅਜੇ ਤੀਕ ਕਿਸੇ ਨੇ ਖੋਜ ਨਹੀਂ ਕੀਤੀ। ਮੈਂ ਬਾਸਰਕਿਆਂ ਤੋਂ ਕਈ ਨਵੀਆਂ ਸਾਖੀਆਂ ਸੁਣੀਆਂ ਸਨ। ਐਸੀਆਂ ਹੀ ਸਾਖੀਆਂ ਹਰ ਇਕ 'ਮੰਜੀ' ਦੇ ਜਾਨਸ਼ੀਨਾਂ ਨੂੰ ਆਪਣੇ ਬਜ਼ੁਰਗਾਂ ਦੀਆਂ ਯਾਦ ਹੋਣਗੀਆਂ। ਇਨ੍ਹਾਂ ਬਾਈ ਮੰਜੀਆਂ ਦੇ ਖਾਨਦਾਨਾਂ ਦੇ ਹਾਲ ਅਜੇ ਤੀਕ ਇਕੱਠੇ ਨਹੀਂ ਕੀਤੇ ਗਏ।

ਇਹਨਾਂ ਦੇ ਇਕੱਠੇ ਕਰਨ ਦੀ ਡਾਢੀ ਲੋੜ ਹੈ।

ਤੀਜੀ ਪਾਤਸ਼ਾਹੀ ਜੀ ਦੇ ਸਮੇਂ ਦੀਆਂ ਤਿੰਨ ਜ਼ਰੂਰੀ ਗੱਲਾਂ ਹਨ :

ਅਭੀਚ ਪੁਰਬ ਉੱਤੇ ਸਤਿਗੁਰੂ ਜੀ ਦਾ ਗੰਗਾ ਜੀ ਦੇ ਇਸ਼ਨਾਨ ਨੂੰ ਜਾਣਾ, ਜਿਸ ਦਾ ਜ਼ਿਕਰ 'ਤੁਖਾਰੀ ਰਾਗ' ਵਿਚ ਹੈ,

ਬਾਉਲੀ ਦਾ ਕੜ ਟੁੱਟਣਾ ਅਤੇ

ਅਕਬਰ ਅੱਗੇ ਹਿੰਦੂਆਂ ਦਾ ਸਤਿਗੁਰੂ ਜੀ ਦੀ ਸ਼ਿਕਾਇਤ ਕਰਨਾ।

ਅਭੀਚ ਪੁਰਬ ਬਾਬਤ ਮੈਂ 'ਗੁਰਪੁਰਬ-ਨਿਰਣੈ' ਵਿਚ ਲਿਖ ਚੁੱਕਾ ਹੋਇਆ ਹਾਂ ਕਿ ਇਹ ਕਦੋਂ ਲੱਗਾ ਸੀ।

ਬਾਉਲੀ ਦੇ ਕੜ ਟੁੱਟਣ ਦੀ ਤਾਰੀਖ ਚਤੌੜ ਦੇ ਸਰ ਹੋਣ ਵਾਲੇ ਸਾਲ ਰੱਖੀ ਜਾ ਸਕਦੀ ਹੈ। ਅੱਜ ਕਲ੍ਹ ਖੂਹਾਂ ਦੇ ਬੋਰਿੰਗ ਤੋਂ ਅਸੀਂ ਜਾਣ ਸਕਦੇ ਹਾਂ ਕਿ ਉਦੋਂ ਭੀ ਇਹ ਗੱਲ ਹੋਈ ਹੋਵੇਗੀ। ਜਦ ਪਾਣੀ ਵਾਲੀ ਰੇਤ ਵਿਚ ਦੀ ਬਾਉਲੀ ਦਾ ਮਹਿਲ ਲੰਘਾ ਦਿੱਤਾ ਗਿਆ ਤਾਂ ਹੇਠੋਂ ਪਾਂਡੂ ਦੀ ਤਹਿ ਆ ਗਈ, ਜਿਸ ਨੂੰ ਅੱਜ ਵਰਮੇ ਜਾਂ 'ਨਾਲ' ਨਾਲ ਤੋੜਿਆ ਜਾਂਦਾ ਹੈ, ਤੇ ਹੇਠਲਾ ਪਾਣੀ ਉਪਰ ਲਿਆਂਦਾ ਜਾਂਦਾ ਹੈ। ਉਨ੍ਹੀਂ ਦਿਨੀਂ ਇਹ ਰਿਵਾਜ ਸੀ (ਅਤੇ ਬੋਰਿੰਗ ਦੇ ਰਿਵਾਜ ਤੋਂ ਪਹਿਲਾਂ ਪੰਜਾਬ ਵਿਚ ਅੱਜ ਕਲ੍ਹ ਤੀਕ ਇਹ ਰਿਵਾਜ ਪ੍ਰਚਲਤ ਸੀ) ਕਿ ਜਦ ਪਾਂਡੂ ਆ ਜਾਂਦਾ ਤਾਂ ਉਸ ਉੱਤੇ ਮੂਹਲੀਆਂ ਮਾਰੀ ਜਾਂਦੇ, ਜਿਥੇ ਮੂਹਲੀਆਂ ਵਜਦੀਆਂ ਜਾਂਦੀਆਂ ਉਹ ਥਾਂ ਪੋਲਾ ਹੁੰਦਾ ਜਾਂਦਾ। ਜਿਥੇ ਤਾਂ ਪਾਂਡੂ ਦੀ ਤੱਗੀ ਪਤਲੀ ਹੁੰਦੀ, ਉਥੇ ਤਾਂ ਮੂਹਲੀਆਂ ਦੇ ਮਾਰੀ ਜਾਣ ਨਾਲ ਥੋੜ੍ਹੇ ਹੀ ਦਿਨਾਂ ਵਿਚ ਛੇਕ ਹੋ ਜਾਂਦਾ, ਪਰ ਜਿੱਥੇ ਪਾਂਡੂ ਦੀ ਤੱਗੀ ਮੋਟੀ ਹੁੰਦੀ, ਉਥੇ ਕਈ ਕਈ ਮਹੀਨੇ ਟੱਕਰਾਂ ਮਾਰਨੀਆਂ ਪੈਂਦੀਆਂ। ਮਾਲੂਮ ਹੁੰਦਾ ਹੈ ਕਿ ਬਾਉਲੀ ਹੇਠਾਂ ਵੀ ਪਾਂਡੂ ਦੀ ਤਕੜੀ ਤੱਗੀ ਆ ਗਈ ਹੋਵੇਗੀ, ਜਿਸ ਲਈ ਸਿੱਖਾਂ ਲਈ ਇਹ ਵੀ ਚਤੌੜ ਦੇ ਸਰ ਕਰਨ ਵਾਲੀ ਹੀ ਗੱਲ ਬਣ ਗਈ ਹੋਵੇਗੀ। ਮੁਮਕਿਨ ਹੈ ਕਿ ਉਦੋਂ ਹੀ ਅਕਬਰ ਨੇ ਚਤੌੜ ਉੱਤੇ ਚੜ੍ਹਾਈ ਕੀਤੀ ਹੋਵੇ ਤੇ ਸਤਿਗੁਰੂ ਜੀ ਨੇ ਵੀ ਇਹ ਕਹਿ ਦਿੱਤਾ ਹੋਵੇ ਕਿ ਜਦ ਚਤੌੜ ਟੁੱਟੇਗਾ, ਓਦੋਂ ਹੀ ਬਾਉਲੀ ਦਾ ਕੜ ਟੁੱਟੇਗਾ। ਪਰ ਸਿੱਖ-ਇਤਿਹਾਸ ਵਿਚ ਜੋ ਅਕਬਰ ਦੀ ਸਤਿਗੁਰੂ ਜੀ ਪਾਸੋਂ ਚਤੌੜ ਦੇ ਸਰ ਹੋਣ ਲਈ ਸਹਾਇਤਾ ਮੰਗਣ ਦੀ ਸਾਖੀ ਹੈ, ਉਸ ਦੀ ਤਸਦੀਕ ਮੈਂ ਹੋਰ ਥੋਂ ਕਿਧਰੋਂ ਨਹੀਂ ਕਰ ਸਕਿਆ।

ਜਦ ਕੜ ਟੁੱਟਾ, ਤਾਂ ਏਕਾ ਏਕ ਹੇਠਲੇ ਪਾਣੀ ਨੇ ਉਛਾਲਾ ਖਾਧਾ, ਜਿਹਾ ਕਿ ਆਮ ਤੌਰ 'ਤੇ ਹੋਇਆ ਹੀ ਕਰਦਾ ਹੈ। ਉਸ ਉਛਾਲੇ ਵਿਚ ਵੈਰੋਵਾਲੀਏ ਸਾਹਿਬਜ਼ਾਦਿਆਂ ਦਾ ਵਡੇਰਾ ਡੁੱਬ ਗਿਆ। ਜਿਨ੍ਹਾਂ ਦੀ ਔਲਾਦ ਵਿਚੋਂ ਅੱਜ ਕਲ੍ਹ ਬਾਬਾ ਊਧਮ ਸਿੰਘ ਜੀ ਬੀ.ਏ. ਬੀ.ਟੀ. ਹਨ। ਸਤਿਗੁਰੂ ਜੀ ਨੇ ਮਿਹਰ ਕੀਤੀ ਤੇ ਜੀਉੜਾ ਖ਼ਤਾਬ ਦਿੱਤਾ।

ਜੀਕੂੰ ਅੱਜ ਕਲ੍ਹ ਲੋਕੀਂ ਸਰਕਾਰ ਦਾ ਦਰਵਾਜ਼ਾ ਜਾ ਖੜਕਾਉਂਦੇ ਹਨ ਕਿ ਫਲਾਣੇ ਦੇ ਬੋਲਣ ਜਾਂ ਲਿਖਣ ਜਾਂ ਕਾਰ-ਵਿਹਾਰ ਤੋਂ 'ਅਮਨ ਦੇ ਟੁੱਟ ਜਾਣ ਦਾ ਡਰ ਹੈ' ਉਦੋਂ ਸਗੋਂ ਇਸ ਤੋਂ ਵੀ ਕਰੜਾ ਰਿਵਾਜ ਸੀ ਕਿ ਕੋਈ ਆਦਮੀ ਆਪਣੇ ਵੱਡੇ-ਵਡੇਰਿਆਂ ਦੀ ਮਰਿਯਾਦਾ ਨਾ ਤੋੜੇ। ਮਰਿਯਾਦਾ ਭੰਗ ਕਰਨ ਵਾਲੇ ਨੂੰ ਕਰੜੀ ਤੋਂ ਕਰੜੀ ਸਜ਼ਾ ਦਿੱਤੀ ਜਾਂਦੀ ਸੀ। ਆਮ ਹਿੰਦੂਆਂ ਨੇ ਜਦ ਵੇਖਿਆ ਕਿ ਸਤਿਗੁਰੂ ਅਮਰਦਾਸ ਜੀ ਪੁਰਾਤਨ ਮਰਿਯਾਦਾ ਨੂੰ ਤੋੜ ਕੇ ਨਵੀਂ ਮਰਿਯਾਦਾ ਤੋਰ ਰਹੇ ਹਨ ਤਾਂ ਉਹ ਅਕਬਰ ਪਾਸ ਜਾ ਕੂਕੇ, ਜੋ ਉਦੋਂ ਲਾਹੌਰ ਆਇਆ ਹੋਇਆ ਸੀ, ਭਲੇ ਭਾਗਾਂ ਨੂੰ ਅਕਬਰ ਦੇ ਖਿਆਲ ਉਦੋਂ ਪੁਰਾਣੀਆਂ ਮਰਿਯਾਦਾ ਵਲੋਂ ਢਿੱਲੇ ਹੋ ਚੁੱਕੇ ਹੋਏ ਸਨ, ਇਸ ਲਈ ਵਿਰੋਧੀਆਂ ਦੀ ਕੋਈ ਪੇਸ਼ ਨਹੀਂ ਗਈ।

੪. ਚੌਥੀ ਪਾਤਸ਼ਾਹੀ ਸੰਬੰਧੀ ਮੈਂ ਕੁਝ ਨਹੀਂ ਦੱਸ ਸਕਦਾ। ਮੇਰੇ ਖਿਆਲ ਵਿਚ 'ਮਹਿਮਾ-ਪ੍ਰਕਾਸ਼' ਨੂੰ ਇਸ ਸਮੇਂ ਦੀ ਅਥਾਰਟੀ ਸਮਝਣਾ ਚੰਗਾ ਹੋਵੇਗਾ।

੫. ਪੰਚਮ ਪਾਤਸ਼ਾਹ ਜੀ ਸੰਬੰਧੀ ਅਜੇ ਬਹੁਤ ਸਾਰਾ ਮਸਾਲਾ ਇਕੱਠਾ ਕੀਤਾ ਜਾ ਸਕਦਾ ਹੈ। ਕਈਆਂ ਸਾਖੀਆਂ ਤੇ ਗੁਰਦੁਆਰਿਆਂ ਦਾ ਸਾਡੇ ਇਤਿਹਾਸ ਵਿਚ ਜ਼ਿਕਰ ਨਹੀਂ ਆਇਆ।

ਜਦ ਸਤਿਗੁਰੂ ਜੀ ਜੰਬਰਾਂ ਤੇ ਯਾਤਰੀ ਦਾ ਝਗੜਾ ਨਿਬੇੜਨ ਲਈ ਮੱਕੇ ਵੱਲ ਗਏ ਸਨ, ਉਸ ਸਮੇਂ ਦੇ ਠੀਕ ਹਾਲ ਕਿਸੇ ਇਤਿਹਾਸ ਵਿਚ ਨਹੀਂ ਹਨ।

ਆਪ ਦੇ ਹੀ ਸਮੇਂ ਅਕਬਰ, ਸ਼ਾਇਦ, ੧੪ ਸਾਲ ਤੀਕ ਲਾਹੌਰ ਰਿਹਾ ਸੀ ਅਤੇ ਜਦ ਲਾਹੌਰੋਂ ਸ਼ਾਹੀ ਕੈਂਪ ਦਾ ਕੂਚ ਦਿੱਲੀ ਵੱਲ ਹੋਇਆ ਸੀ ਤਾਂ ਅਕਬਰ ਗੋਇੰਦਵਾਲ ਸਤਿਗੁਰੂ ਜੀ ਨੂੰ ਮਿਲਿਆ। ਉਸ ਸਮੇਂ ਸਤਿਗੁਰੂ ਜੀ ਨੇ ਅਕਬਰ ਦਾ ਧਿਆਨ ਪੰਜਾਬ ਦੇ ਮਾਲੀਏ ਵੱਲ ਦਵਾਇਆ ਸੀ ਤੇ ਅਕਬਰ ਨੇ ਸਤਿਗੁਰੂ ਜੀ ਦੇ ਬਚਨ ਅਨੁਸਾਰ ਸਰਹੰਦ ਅੱਪੜ ਕੇ ਪੰਜਾਬ ਦਾ ਲਗਭਗ ਅੱਧਾ ਮਾਲੀਆ ਮਾਫ ਕਰ ਦਿੱਤਾ। ਇਹ ਸਭ ਗੱਲਾਂ ਅਬੁਲ ਫਜ਼ਲ ਨੇ 'ਅਕਬਰ ਨਾਮੇ' ਵਿਚ ਲਿਖੀਆਂ ਸਨ।

ਉਦੋਂ ਰਿਵਾਜ ਇਹ ਸੀ ਕਿ ਸਾਰੀ ਫਸਲ ਦੀ ਕਨਕੂਤ ਹੋ ਕੇ ਉਸ ਵੇਲੇ ਦੇ ਭਾਉ ਅਨੁਸਾਰ ਸਰਕਾਰੀ ਹਿੱਸੇ ਦਾ ਨਕਦ ਮਾਮਲਾ ਮੁਕੱਰਰ ਕਰ ਦਿੱਤਾ ਜਾਂਦਾ ਸੀ। ਸ਼ਾਹੀ ਫੌਜਾਂ ਦੇ ੧੪ ਸਾਲ ਤੀਕ ਲਾਹੌਰ ਰਹਿਣ ਦੇ ਕਾਰਨ ਹਰ ਇਕ ਜਿਨਸ ਦਾ ਭਾਅ ਮਹਿੰਗਾ ਹੋਇਆ ਹੋਇਆ ਸੀ ਤੇ ਇਸ ਮਹਿੰਗ ਅਨੁਸਾਰ ਮਾਮਲੇ ਮੁਕੱਰਰ ਕੀਤੇ ਜਾ ਚੁੱਕੇ ਸਨ। ਹੁਣ ਜਦ ਅਕਬਰ ਦਿੱਲੀ ਨੂੰ ਤੁਰ ਪਿਆ ਤਾਂ ਫਸਲ ਪੱਕਣ ਮਗਰੋਂ ਆਪਣੇ ਆਪ ਹੀ ਭਾਅ ਨੇ ਡਿੱਗ ਜਾਣਾ ਸੀ ਤੇ ਲੋਕਾਂ ਪਾਸੋਂ ਸਰਕਾਰੀ ਰਕਮ ਦਿੱਤੀ ਨਹੀਂ ਜਾਣੀ ਸੀ। ਸੋ ਇਸ ਗੱਲ ਵੱਲ ਜਦ ਸਤਿਗੁਰੂ ਜੀ ਨੇ ਅਕਬਰ ਦਾ ਧਿਆਨ ਦਵਾਇਆ ਤਾਂ ਅਕਬਰ ਨੇ ਮਾਮਲੇ ਵਿਚ ਲਗਭਗ ਅੱਧ ਦੀ ਛੋਟ ਸਾਰੇ ਪੰਜਾਬ ਲਈ ਕਰ ਦਿੱਤੀ। ਬਹੁਤ ਭਾਲ ਕਰਨ, ਪਰ ਵੀ ਮੈਨੂੰ ਸੁਲਹੀ ਦਾ

 

ਨਾਂ ਕਿਤੋਂ ਨਹੀਂ ਲੱਭਾ। ਇਹ ਕੋਈ ਮਾਮੂਲੀ ਅਫਸਰ ਹੋਵੇਗਾ, ਕੋਈ ਵੱਡਾ ਅਹੁਦੇਦਾਰ ਨਹੀਂ ਹੋਵੇਗਾ।

ਸਤਿਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਦਾ ਪ੍ਰਸੰਗ ਜੇ ਕਰ ਮੈਂ ਲਿਖਣ ਲੱਗਾਂ, ਤਾਂ ਮੇਰਾ ਉੱਤਰ ਲੰਮਾ ਹੋ ਜਾਵੇਗਾ, ਪਰ ਸੰਖੇਪ ਇਹ ਹੈ ਕਿ ਜਹਾਂਗੀਰ ਨੂੰ ਧੋਖਾ ਦਿੱਤਾ ਗਿਆ ਸੀ ਕਿ ਸਤਿਗੁਰੂ ਜੀ ਬਾਗੀ ਖੁਸਰੋ ਦੇ ਹਾਮੀ ਸਨ। ਜਹਾਂਗੀਰ ਨੇ ਇਸ ਜੁਰਮ ਵਿਚ ਹੀ ਸਤਿਗੁਰੂ ਦੇ ਮਾਰੇ ਜਾਣ ਦਾ ਹੁਕਮ ਦੇ ਦਿੱਤਾ ਸੀ। ਜਹਾਂਗੀਰ ਦੀ ਆਪਣੀ ਲਿਖਤ ਤੋਂ ਹੀ ਸਭ ਕੁਝ ਸਿੱਧ ਕੀਤਾ ਜਾ ਸਕਦਾ ਹੈ।

ਸਤਿਗੁਰੂ ਜੀ ਦੇ ਜੋਤੀ ਜੋਤ ਸਮਾਉਣ ਸੰਬੰਧੀ ਸਾਡੇ ਪਾਸ ਤਿੰਨ ਪੁਰਾਣੀਆਂ ਲਿਖਤਾਂ ਹਨ : ਤੌਜ਼ਕੇ ਜਹਾਂਗੀਰੀ ਵਿਚ ਜਹਾਂਗੀਰ ਦੀ ਆਪਣੇ ਹੱਥਾਂ ਦੀ ਲਿਖਤ, ਇਕ ਪਾਦਰੀ ਦਾ ਸਫਰਨਾਮਾ, ਜੋ ਉਸ ਸਮੇਂ ਲਾਹੌਰ ਸੀ ਤੇ ਜਿਸ ਨੇ ਸਤਿਗੁਰੂ ਜੀ ਦੇ ਜੋਤੀ ਜੋਤ ਸਮਾਉਣ ਦਾ ਜਿਕਰ ਆਪਣੇ ਸਫਰਨਾਮੇ ਵਿਚ ਕੀਤਾ ਹੈ। ਇਸ ਸਫਰਨਾਮੇ ਦਾ ਸਾਡੇ ਮਤਲਬ ਦਾ ਹਿੱਸਾ ਕਲਕੱਤੇ ਦੇ ਇਕ ਇਤਿਹਾਸਕ ਰਸਾਲੇ ਵਿਚ ਪਿਛਲੇਰੇ ਸਾਲ ਛਪਿਆ ਸੀ।

ਤੀਜੀ ਪੁਰਾਣੀ ਲਿਖਤ 'ਮੁਹਸਨ ਫਾਨੀ' ਦੀ ਹੈ, ਜੋ ਛੇਵੀਂ ਪਾਤਸ਼ਾਹੀ ਜੀ ਦਾ ਸਤਿਸੰਗੀ ਤੇ ਸਤਿਗੁਰੂ ਜੀ ਦੇ ਜੋਤੀ ਜੋਤ ਸਮਾਉਣ ਸਮੇਂ ਕੀਰਤਪੁਰ ਹਾਜ਼ਰ ਸੀ। ਪੰਚਮ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਉਣ ਦੇ ਪ੍ਰਸੰਗ ਨੂੰ ਵਾਚਣ ਸਮੇਂ ਇਹਨਾਂ ਉੱਤੇ ਦੱਸੀਆਂ ਤਿੰਨਾਂ ਲਿਖਤਾਂ ਨੂੰ ਗਹੁ ਨਾਲ ਵਾਚ ਲੈਣਾ ਚਾਹੀਦਾ ਹੈ।

੬. ਛੇਵੀਂ ਪਾਤਸ਼ਾਹੀ ਜੀ ਦੇ ਹਾਲਾਂ ਲਈ ਸਾਡੇ ਪਾਸ ਦੋ ਪੁਰਾਣੀਆਂ ਪੁਸਤਕਾਂ ਮੁਹਸਨ ਫਾਨੀ ਦੀ 'ਦਬਿਸਤਾਨ ਮਜ਼ਾਹਬ' ਤੇ ਭਾਈ ਭਗਤ ਸਿੰਘ ਦਾ 'ਗੁਰ ਬਿਲਾਸ'। ਮੁਹਸਨ ਫਾਨੀ ਸਤਿਗੁਰੂ ਜੀ ਦਾ ਸਤਿਸੰਗੀ ਸੀ ਤੇ ਸਾਡੇ ਇਤਿਹਾਸਾਂ ਵਿਚ ਛੇਵੀਂ ਪਾਤਸ਼ਾਹੀ ਜੀ ਦੇ ਜੋਤੀ ਜੋਤ ਸਮਾਉਣ ਦਾ ਜੋ ਗਲਤ ਸੰਮਤ ਦਿੱਤਾ ਹੈ, ਉਸ ਦੀ ਸੋਧ ਮੁਹਸਨ ਫਾਨੀ ਹੀ ਕਰਦਾ ਹੈ, ਜੋ ਜੋਤੀ ਜੋਤ ਸਮਾਉਣ ਸਮੇਂ ਕੀਰਤਪੁਰ ਹਾਜ਼ਰ ਸੀ। ਮੁਹਸਨ ਫਾਨੀ ਨੇ ਬਹੁਤ ਸਾਰੀਆਂ ਨਵੀਆਂ ਸਾਖੀਆਂ ਦਿੱਤੀਆਂ ਹਨ ਤੇ ਸਤਿਗੁਰੂ ਜੀ ਦੇ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕੀਤੇ ਜਾਣ ਦੀ ਹੋਰ ਹੀ ਸਾਖੀ ਦਿੱਤੀ ਹੈ। ਸਤਿਗੁਰੂ ਜੀ ਦੇ ਯੁੱਧਾਂ ਦਾ ਜ਼ਿਕਰ ਵੀ ਮੁਹਸਨ ਫਾਨੀ ਨੇ ਕੀਤਾ ਹੈ ਤੇ ਕਈ ਨਵੀਆਂ ਗੱਲਾਂ ਦੱਸੀਆਂ ਹਨ।

ਸਾਡੇ ਆਪਣੇ ਗ੍ਰੰਥਾਂ ਵਿਚੋਂ 'ਗੁਰ-ਬਿਲਾਸ' ਪੁਰਾਣਾ ਗ੍ਰੰਥ ਹੈ, ਛੇਵੀਂ ਪਾਤਸ਼ਾਹੀ ਜੀ ਦਾ ਅਸਲ 'ਗੁਰ-ਬਿਲਾਸ' ਹੋਰ ਹੈ। ਇਹ ਉਹ ਨਹੀਂ, ਜੋ ਅੱਜ ਕਲ੍ਹ ਛਪਿਆ ਹੋਇਆ ਮਿਲਦਾ ਹੈ, ਝੰਗ ਦੇ ਜ਼ਿਲ੍ਹੇ ਵਿਚ ਗੁਰੂਸਰ ਨਾਮੇ ਇਕ ਪਿੰਡ ਹੈ, ਉਥੇ ਲਿਖਤ ਦੇ ਤਿੰਨ ਗ੍ਰੰਥ ਹਨ : ੧. ਛੇਵੀ ਪਾਤਸ਼ਾਹੀ ਜੀ ਦਾ ਗੁਰ-ਬਿਲਾਸ। ੨. ਭਾਈ ਗੁਰਦਾਸ ਜੀ ਦੀ ਗਿਆਰ੍ਹਵੀਂ ਵਾਰ ਦਾ ਟੀਕਾ ਅਤੇ ੩. ਫੱਟੜਾਂ ਦਾ

ਇਲਾਜ। ਤੀਜੇ ਗ੍ਰੰਥ ਵਿਚ ਉਹ ਨੁਸਖੇ ਹਨ, ਜੋ ਯੁੱਧਾਂ ਜੰਗਾਂ ਵੇਲੇ ਸ੍ਰੀ ਦਸਮੇਸ਼ ਜੀ ਫੱਟੜਾਂ ਲਈ ਵਰਤਦੇ ਸਨ। ਗਿਆਰ੍ਹਵੀਂ ਵਾਰ ਦਾ ਇਹ ਉਹ ਟੀਕਾ ਨਹੀਂ, ਜੋ ਭਾਈ ਮਨੀ ਸਿੰਘ ਜੀ ਦੇ ਨਾਮ ਤੇ ਛਪਿਆ ਹੋਇਆ ਮਿਲਦਾ ਹੈ ਅਤੇ ਜੋ ਕਿਸੇ ਵੀ ਅਰਥ ਦਾ ਨਹੀਂ। 'ਗੁਰੂ-ਸਰ' ਉਹ ਟੀਕਾ ਹੈ, ਜਿਸ ਦੇ ਇਕ ਪੱਤਰੇ ਦੀ ਨਕਲ ੨੫ ਕੁ ਸਾਲ ਹੋਏ ਹਨ "ਖਾਲਸਾ ਸਮਾਚਾਰ" ਵਿਚ ਛਪੀ ਸੀ। ਇਹ ਬੜਾ ਦੁਰਲੱਭ ਟੀਕਾ ਹੈ। ਸਾਡੇ ਇਤਿਹਾਸ ਦਾ ਇਕ ਅਮੋਲਕ ਖਜ਼ਾਨਾ ਹੈ। ਹਜ਼ਾਰਾਂ ਜਤਨ ਕਰਨ ਕਰ ਕੇ ਵੀ ਪੰਥ ਨੂੰ ਚਾਹੀਦਾ ਹੈ ਕਿ ਇਸ ਦੀ ਨਕਲ ਹਾਸਲ ਕਰੇ ਤੇ ਫੇਰ ਛਪਵਾ ਦੇਵੇ।

'ਗੁਰ-ਬਿਲਾਸ' ਦੀ ਸਾਖੀ ਇਉਂ ਹੈ ਕਿ ਅਕਾਲ-ਬੁੰਗੇ ਸਾਹਿਬ ਦਾ ਇਕ ਪੁਜਾਰੀ ਇਹਨਾਂ ਗੁਰੂਸਰੀਆਂ ਦਾ ਰਿਸ਼ਤੇਦਾਰ ਸੀ। ਉਹ 'ਗੁਰ-ਬਿਲਾਸ' ਦੀ ਨਕਲ ਕਰ ਕੇ ਲੈ ਆਇਆ ਤੇ ਕੁਝ ਵਾਧਾ ਘਾਟਾ ਕਰ ਕੇ ਪ੍ਰਚਲੱਤ ਕਰ ਦਿੱਤਾ। ਅੱਜ ਕਲ੍ਹ ਦਾ ਛਪਿਆ ਹੋਇਆ 'ਗੁਰ-ਬਿਲਾਸ' ਉਹ ਅਸਲ 'ਗੁਰ-ਬਿਲਾਸ' ਨਹੀਂ, ਜੋ ਗੁਰੂ ਸਰ ਹੈ। ਪੰਥ ਨੂੰ ਚਾਹੀਦਾ ਹੈ ਕਿ ਸੋਧ ਕਰ ਕੇ ਅਸਲ 'ਗੁਰ-ਬਿਲਾਸ' ਛਪਵਾ ਦੇਵੇ।

ਛੇਵੀਂ ਪਾਤਸ਼ਾਹੀ ਜੀ ਦੇ ਹਾਲਾਂ ਨੂੰ ਸਮਝਣ ਲਈ ਜ਼ਰੂਰੀ ਹੈ ਕਿ ਅਸੀਂ ਜਹਾਂਗੀਰ ਤੇ ਮੁਹਸਨ ਫਾਨੀ ਦੀਆ ਲਿਖਤਾਂ ਨੂੰ ਅੱਖਾਂ ਸਾਹਮਣੇ ਰੱਖੀਏ ਤੇ ਇਹ ਵੀ ਧਿਆਨ ਵਿਚ ਰੱਖੀਏ ਕਿ ਸਾਹਿਬਜ਼ਾਦਾ ਪ੍ਰਿਥੀ ਚੰਦ ਜੀ ਪੰਚਮ ਪਾਤਸ਼ਾਹ ਜੀ ਦੇ ਸਮੇਂ ਨਹੀਂ ਸਮਾਏ ਸਨ, ਬਲਕਿ ਪੰਚਮ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਉਣ ਤੋਂ ੧੨ ਸਾਲ ਮਗਰੋਂ। ਸਿੱਖ-ਇਤਿਹਾਸਾਂ ਵਿਚ ਲਿਖਿਆ ਹੈ ਕਿ ਸਤਿਗੁਰੂ ਜੀ ਕੇਵਲ ਚਾਲ੍ਹੀ ਦਿਨ ਗਵਾਲੀਅਰ ਦੇ ਕਿਲ੍ਹੇ ਵਿਚ ਰਹੇ, ਪਰ ਮੁਹਸਨ ਫਾਨੀ ਕਹਿੰਦਾ ਹੈ ਕਿ ਸਤਿਗੁਰੂ ਜੀ ੧੨ ਸਾਲ ਗਵਾਲੀਅਰ ਕੈਦ ਰਹੇ। ਇਸ ਗੱਲ ਦਾ ਨਿਰਣਾ ਬੜਾ ਜ਼ਰੂਰੀ ਹੈ।

ਸਾਡੇ ਇਤਿਹਾਸ ਦਾ ਜ਼ਰੂਰੀ ਅੰਗ ਗੁਰੂ-ਅੰਸ ਦਾ ਇਤਿਹਾਸ ਹੈ, ਪਰ ਅਸਾਂ ਇਸ ਪਾਸੇ ਵੱਲ ਧਿਆਨ ਹੀ ਨਹੀਂ ਦਿੱਤਾ। ਅਸੀਂ ਸਾਹਿਬਜ਼ਾਦਾ ਪ੍ਰਿਥੀ ਚੰਦ ਜੀ ਤੀਕ ਹੀ ਆਪਣਾ ਸੰਬੰਧ ਰੱਖਦੇ ਹਾਂ ਤੇ ਇਸ ਤੋਂ ਅੱਗੇ ਇਹਨਾਂ ਨੂੰ ਮੀਣੇ ਆਖ ਕੇ ਹਰ ਪ੍ਰਕਾਰ ਦਾ ਸੰਬੰਧ ਤੋੜ ਲੈਂਦੇ ਹਾਂ। ਪਰ ਇਤਿਹਾਸ ਲਈ ਜ਼ਰੂਰੀ ਹੈ ਕਿ ਇਸ ਸ਼ਾਖ ਦਾ ਸਾਰਾ ਹਾਲ ਸਾਡੀਆਂ ਅੱਖਾਂ ਸਾਹਮਣੇ ਰਹੇ। ਸਾਨੂੰ ਗੁਰੂ ਹਰਿਸਹਾਇ, ਕੋਠਾ ਗੁਰੂ, ਸੰਗਤ ਪੁਰਾ, ਘਰਾਚੋਂ ਤੇ ਮੋਰੋ ਦੇ ਸੋਢੀ ਸਾਹਿਬਜ਼ਾਦਿਆਂ ਦੇ ਹਾਲ ਜ਼ਰੂਰ ਇਕੱਠੇ ਕਰਨੇ ਚਾਹੀਦੇ ਹਨ।

ਪ੍ਰਿਥੀ ਚੰਦ ਜੀ ਦੇ ਵੱਡੇ ਸਾਹਿਬਜ਼ਾਦੇ ਮਿਹਰਬਾਨ ਜੀ ਨੇ ਇਕ ਗ੍ਰੰਥ ਲਿਖਿਆ ਸੀ, ਜਿਸ ਵਿਚ ਕਈ ਸੰਤਾਂ, ਮਹੰਤਾਂ ਤੇ ਪੀਰਾਂ ਫਕੀਰਾਂ ਦੀਆਂ ਬਾਣੀਆਂ ਤੇ ਕੁਝ ਕੁ ਸਾਖੀਆਂ ਹਨ। ਇਸ ਗ੍ਰੰਥ ਦਾ ਕੁਝ ਕੁ ਹਿੱਸਾ ਮੈਂ ਮਾਝੇ ਵਿਚ ਵੇਖਿਆ ਸੀ,

ਪਰ ਅਸਲ ਸਾਰਾ ਗ੍ਰੰਥ ਪਟਿਆਲੇ ਸੰਤ ਜਵਾਲਾ ਸਿੰਘ ਜੀ ਪਾਸ ਵੇਖਿਆ ਹੈ। ਇਤਿਹਾਸ ਦੇ ਖੋਜੀ ਲਈ ਇਹਨਾਂ ਸਾਖੀਆਂ ਨੂੰ ਵਾਚਣਾ ਵੀ ਜ਼ਰੂਰੀ ਹੈ।

'ਗੁਰਪੁਰਬ ਨਿਰਣੈ' ਵਿਚ ਯੁੱਧ-ਅੰਮ੍ਰਿਤਸਰ ਦੇ ਸੰਮਤ ਬਾਬਤ ਜੋ ਮੈਂ ਬਹਿਸ ਕੀਤੀ ਹੈ, ਉਹ ਹੁਣ ਸਾਰੀ ਹੀ ਨਿਰਮੂਲ ਸਿੱਧ ਹੋਈ ਹੈ। ਮੇਰਾ ਨਿਸ਼ਚਾ ਹੈ ਕਿ ਇਹ ਯੁੱਧ ਸੰਮਤ ੧੬੯੧ ਵਿਚ ਨਹੀਂ, ਬਲਕਿ ਸੰਮਤ ੧੬੮੫ ਵਿਚ ਹੋਇਆ ਹੈ। ਜਹਾਂਗੀਰ ਦੇ ਮਰਨ ਪਿੱਛੋਂ ਕੁਝ ਮਹੀਨੇ ਰਾਜ ਰੌਲਾ ਰਿਹਾ ਸੀ, ਕਿਉਂ ਜੋ ਸ਼ਾਹ ਜਹਾਨ ਓਦੋਂ ਦੱਖਣ ਵੱਲ ਸੀ। ਉਸ ਸਮੇਂ ਉਨ੍ਹਾਂ ਹਾਕਮਾਂ ਨੂੰ ਸਤਿਗੁਰੂ ਜੀ ਪਾਸੋਂ ਬਦਲਾ ਲੈਣ ਦਾ ਸੋਹਣਾ ਸਮਾਂ ਲੱਭਾ, ਜੋ ਅਮਨ-ਅਮਾਨ ਦੇ ਸਮੇਂ ਅਜਿਹਾ ਨਹੀਂ ਕਰ ਸਕਦੇ ਸਨ। ਮੁਖ਼ਲਸ ਖ਼ਾਨ ਕੋਈ ਵੱਡਾ ਅਹੁਦੇਦਾਰ ਨਹੀਂ ਸੀ, ਇਹ ਆਂਢ-ਗੁਆਂਢ ਦੇ ਕਿਸੇ ਇਲਾਕੇ ਦਾ ਫੌਜਦਾਰ ਹੋਵੇਗਾ, ਸ਼ਾਹ ਜਹਾਨੀ ਅਹੁਦੇਦਾਰਾਂ ਦੀ ਮੈਂ ਸਾਰੀ ਫਹਿਰਿਸਤ ਵੇਖ ਮਾਰੀ ਸੀ, ਪਰ ਕੇਵਲ ਇਕ ਮੁਖ਼ਲਸ ਖਾਨ ਲੱਭਾ ਸੀ, ਜੋ ਸ਼ਾਇਦ ਢਾਈ ਸਦੀ ਸੀ, ਪਰ ਇਸ ਦਾ ਉਸ ਸਮੇਂ ਲਾਹੌਰ ਨਾਲ ਕੋਈ ਸਬੰਧ ਨਹੀਂ ਸੀ। ਇਹੋ ਹਾਲ ਲਲਾ ਬੇਗ ਤੇ ਕਮਰ ਬੇਗ ਦਾ ਸਮਝੋ।

ਕੌਲਾਂ ਸੰਬੰਧੀ ਮੇਰਾ ਨਿਸਚਾ ਹੈ ਕਿ ਇਹ ਕਾਜ਼ੀ ਦੀ ਲੜਕੀ ਨਹੀਂ ਸੀ, ਬਲਕਿ ਕਾਜ਼ੀ ਦੀ ਕਨੀਜ਼ ਸੀ ਜੋ ਪਹਿਲਾਂ ਹਿੰਦੂ ਹੋਵੇਗੀ। ਸਮੇਂ ਦੇ ਰਿਵਾਜ ਅਨੁਸਾਰ ਕਾਜ਼ੀ ਨੇ ਇਸ ਨਾਲ ਸਖਤੀ ਕੀਤੀ ਹੋਵੇਗੀ। ਸਮੇਂ ਦਾ ਕਾਨੂੰਨ ਗੋਲੇ-ਬਾਂਦੀਆਂ ਲਈ ਮਾਲਕ ਨੂੰ ਛੱਡ ਜਾਣ ਦੀ ਆਗਿਆ ਨਹੀਂ ਦਿੰਦਾ ਸੀ, ਸੋ ਉਹ ਨੱਸ ਕੇ ਸਤਿਗੁਰੂ ਪਾਸ ਆ ਗਈ ਹੋਵੇਗੀ ਤੇ ਸਤਿਗੁਰੂ ਜੀ ਨੇ ਉਸ ਦੀਆਂ ਬਾਹਾਂ ਕਾਜ਼ੀ ਦੇ ਹਵਾਲੇ ਨਹੀਂ ਕੀਤੀਆਂ ਹੋਣਗੀਆਂ।

੭. ਸੱਤਵੀਂ ਪਾਤਸ਼ਾਹੀ ਦੇ ਕੀਰਤਪੁਰ ਛੱਡਣ ਦਾ ਹਾਲ ਤਾਂ ਮੁਹਸਨ ਫਾਨੀ ਦੱਸਦਾ ਹੈ, ਜਿਸ ਦੀ ਤਸਦੀਕ 'ਸ਼ਾਹ ਜਹਾਨ ਨਾਮੇ' ਤੋਂ ਵੀ ਹੁੰਦੀ ਹੈ ਅਤੇ ਸਤਿਗੁਰੂ ਜੀ ਦੇ 'ਦਾਰਾ ਸ਼ਕੋਹ' ਦੀ ਸਹਾਇਤਾ ਲਈ ਲਾਹੌਰ ਜਾਣ ਦਾ ਹਾਲ ਸੁਜਾਨ ਰਾਇ ਦੱਸਦਾ ਹੈ।

ਇਸ ਸੁਜਾਨ ਰਾਇ ਨੇ ਸ੍ਰੀ ਦਸਮੇਸ਼ ਜੀ ਦੇ ਸਮੇਂ 'ਖੁਲਾਸਾ-ਤੁਲ-ਤਵਾਰੀਖ' ਨਾਮੇ ਇਤਿਹਾਸ ਲਿਖਿਆ ਸੀ, ਇਹ ਬਟਾਲੇ ਦਾ ਵਸਨੀਕ ਤੇ ਸਿੱਖਾਂ ਦੇ ਹਾਲਾਂ ਦਾ ਚੰਗਾ ਜਾਣੂੰ ਸੀ। ਇਸ ਨੇ ਆਪਣੀ ਤਵਾਰੀਖ ਵਿਚ ਸਿੱਖਾਂ ਦਾ ਥੋੜ੍ਹਾ ਜਿਹਾ ਹਾਲ ਲਿਖਿਆ ਹੈ, ਪਰ ਸੋਹਣਾ ਹਾਲ ਲਿਖਿਆ ਹੈ। ਜਦ ਦਾਰਾ ਸ਼ਿਕੋਹ ਲਾਹੌਰੋਂ ਮੁਲਤਾਨ ਨੂੰ ਚਲਾ ਗਿਆ ਤਾਂ ਸਤਿਗੁਰੂ ਜੀ ਨੂੰ ਕੀਰਤਪੁਰ ਨੂੰ ਵਾਪਸ ਮੁੜਨ ਲਈ ਔਖ ਪ੍ਰਤੀਤ ਹੋਇਆ, ਕਿਉਂ ਜੁ ਰਾਹ ਵਿਚ ਔਰੰਗਜ਼ੇਬੀ ਸੈਨਾ ਪਈ ਸੀ। ਸੋ ਆਪ ਗਲੋਟੀ ਜਾ ਰਹੇ (ਜੋ ਸਿਆਲ ਕੋਟ ਦੇ ਜ਼ਿਲ੍ਹੇ ਵਿਚ ਇਕ ਪਿੰਡ ਹੈ) ਅਤੇ ਜਦ ਰਾਹ ਸਾਫ ਹੋ ਗਿਆ ਤਾਂ ਕੀਰਤਪੁਰ ਨੂੰ ਆ ਗਏ।

ਇਥੇ ਮੈਂ ਇਹ ਦੱਸ ਦੇਣਾ ਜ਼ਰੂਰੀ ਸਮਝਦਾ ਹਾਂ ਕਿ ਹਰ ਇਕ ਗੁਰਦੁਆਰੇ ਸੰਬੰਧੀ ਜੋ ਸਾਖੀਆਂ ਤੁਰੀਆਂ ਆਉਂਦੀਆਂ ਹਨ, ਉਹਨਾਂ ਦਾ ਇਕੱਠਾ ਕਰਨਾ ਕਿੰਨਾ ਕੁ ਜ਼ਰੂਰੀ ਹੈ। ਗੁਰਦੁਆਰਾ ਗਲੋਟੀ ਦੇ ਸੇਵਾਦਾਰ ਇਹ ਕਹਿੰਦੇ ਸਨ ਕਿ ਇਹ ਸੱਤਵੀਂ ਪਾਤਸ਼ਾਹੀ ਜੀ ਦਾ ਗੁਰਦੁਆਰਾ ਹੈ, ਪਰ ਸੁਣਨ ਵਾਲੇ ਕਹਿੰਦੇ ਸਨ ਕਿ ਭੁੱਲਦੇ ਹੋਵੋਗੇ, ਸੱਤਵੀਂ ਪਾਤਸ਼ਾਹੀ ਤਾਂ ਕਦੇ ਇਧਰ ਆਏ ਹੀ ਨਹੀਂ। ਇਥੇ ਛੇਵੇਂ ਪਾਤਸ਼ਾਹ ਹੀ ਆਏ ਹੋਣਗੇ, ਕਿਉਂ ਜੋ ਗਿਰਦ ਨਿਵਾਹੀ ਵਿਚ ਛੇਵੀਂ ਪਾਤਸ਼ਾਹੀ ਜੀ ਦੇ ਹੋਰ ਵੀ ਗੁਰਦੁਆਰੇ ਹਨ, ਪਰ ਸੇਵਾਦਾਰ ਇਹੋ ਕਹੀ ਜਾਂਦੇ ਸਨ ਕਿ ਅਸੀਂ ਤਾਂ ਪਿਛੋਂ ਇਹੋ ਹੀ ਸੁਣਦੇ ਆਏ ਸਾਂ, ਕਿ ਇਥੇ ਸੱਤਵੀਂ ਪਾਤਸ਼ਾਹੀ ਜੀ ਆਏ ਸਨ।

ਭਾਈ ਗਿਆਨ ਸਿੰਘ ਜੀ ਨੇ ਆਪਣੀ ਤਵਾਰੀਖ ਵਿਚ ਇਹੋ ਮੰਨਿਆ ਹੈ ਕਿ ਗਲੋਟੀ ਛੇਵੀਂ ਪਾਤਸ਼ਾਹੀ ਜੀ ਆਏ ਸਨ। ਮੈਂ ਆਪ ਬੜਾ ਹੈਰਾਨ ਸਾਂ ਕਿ ਇਧਰ ਸੱਤਵੀਂ ਪਾਤਸ਼ਾਹੀ ਜੀ ਦਾ ਹੋਰ ਕੋਈ ਗੁਰਦੁਆਰਾ ਨਜ਼ਰ ਨਹੀਂ ਆਉਂਦਾ, ਪਰ ਸੇਵਾਦਾਰ ਜ਼ਿੱਦ ਕਰਦੇ ਹਨ ਕਿ ਅਸੀਂ ਪਰੰਪਰਾ ਤੋਂ ਇਹੋ ਸੁਣਦੇ ਆਏ ਹਾਂ ਕਿ ਇਥੇ ਸੱਤਵੀਂ ਪਾਤਸ਼ਾਹੀ ਜੀ ਹੀ ਆਏ ਸਨ। ਇਹਨਾਂ ਦੀ ਪਰੰਪਰਾ ਦੀ ਗੱਲ ਨੂੰ ਵੀ ਰੱਦ ਨਹੀਂ ਕੀਤਾ ਜਾ ਸਕਦਾ ਸੀ। ਮੈਂ ਇਸੇ ਦੁਬਿਧਾ ਵਿਚ ਸਾਂ ਕਿ ਸੁਜਾਨ ਰਾਏ ਦੀ ਤਵਾਰੀਖ ਮੇਰੀ ਨਜ਼ਰ ਵਿਚ ਪੈ ਗਈ। ਸੁਜਾਨ ਰਾਏ ਤੋਂ ਬਿਨਾਂ ਹੋਰ ਕਿਸੇ ਇਤਿਹਾਸਕਾਰ ਨੇ ਸਪੱਸ਼ਟ ਤੌਰ ਨਾਲ ਨਹੀਂ ਲਿਖਿਆ ਕਿ ਸਤਿਗੁਰੂ ਜੀ ਦਾਰਾ ਸ਼ਕੋਹ ਦੀ ਸਹਾਇਤਾ ਲਈ ਸੈਨਾ ਲੈ ਕੇ ਲਾਹੌਰ ਆਏ ਸਨ।

'ਆਲਮਗੀਰ ਨਾਮੇ' ਦਾ ਕਰਤਾ ਜੋ ਇਸ ਸਮੇਂ ਦੇ ਹਾਲ ਬੜੇ ਵਿਸਥਾਰ ਨਾਲ ਲਿਖਦਾ ਹੈ, ਉਹ ਇਤਨਾ ਲਿਖਦਾ ਹੈ ਕਿ ਮੇਰੇ ਖੁਸ਼ਾਵ ਦਾ ਫੌਜਦਾਰ ਤੇ ਜੰਮੂ ਦਾ ਰਾਜਾ ਰਾਜ ਰੂਪ ਦਾਰਾ ਸ਼ਕੋਹ ਦੀ ਸਹਾਇਤਾ ਲਈ ਲਾਹੌਰ ਆਏ, ਪਰ ਫੇਰ ਉਸ ਨੂੰ ਛੱਡ ਕੇ ਆਪਣਿਆਂ ਇਲਾਕਿਆਂ ਉੱਤੇ ਚਲੇ ਗਏ, ਪਰ ਉਹ ਸਤਿਗੁਰੂ ਜੀ ਬਾਬਤ ਕੁਝ ਭੇਗ ਨਹੀਂ ਪਾਉਂਦਾ। ਕੇਵਲ ਸੁਜਾਨ ਰਾਇ ਹੀ ਹੈ, ਜੋ ਦਾਰਾ ਸ਼ਕੋਹ ਦੇ ਹਾਮੀਆਂ ਵਿਚ ਸਤਿਗੁਰੂ ਜੀ ਦਾ ਨਾਉਂ ਵੀ ਲੈਂਦਾ ਹੈ।

ਸੁਜਾਨ ਰਾਇ ਦੀ ਲਿਖਤ ਨੂੰ ਵੇਖ ਕੇ ਮੈਨੂੰ ਨਿਸਚਾ ਹੋ ਗਿਆ ਕਿ ਗਲੋਟੀਆਂ ਦੇ ਸੇਵਾਦਾਰ ਠੀਕ ਕਹਿੰਦੇ ਹਨ ਕਿ ਇਥੇ ਸੱਤਵੀਂ ਪਾਤਸ਼ਾਹੀ ਜੀ ਆਏ ਸਨ। ਇਤਨਾ ਕੁਝ ਦੱਸਣ ਤੋਂ ਮੇਰਾ ਭਾਵ ਇਹ ਹੈ ਕਿ ਸਾਡੇ ਪਰੰਪਰਾ ਦੇ ਹਾਲ ਕੈਸੇ ਠੀਕ ਹਨ ਤੇ ਉਨ੍ਹਾਂ ਤੋਂ ਸਾਨੂੰ ਕੈਸੀ ਚੰਗੀ ਸਹਾਇਤਾ ਮਿਲ ਸਕਦੀ ਹੈ।

ਜਦ ਔਰੰਗਜ਼ੇਬ ਆਪਣੇ ਭਰਾਵਾਂ ਦੇ ਝਗੜਿਆਂ ਵੱਲੋਂ ਨਿਸਚਿੰਤ ਹੋ ਗਿਆ ਤਾਂ ਉਸ ਨੇ ਸਤਿਗੁਰੂ ਜੀ ਪਾਸੋਂ ਦਾਰਾ ਸ਼ਕੋਹ ਨੂੰ ਸਹਾਇਤਾ ਦੇਣ ਬਾਬਤ ਜਵਾਬ ਤਲਬ ਕੀਤਾ। ਰਾਮ ਰਾਇ ਜੀ ਦੇ ਦਿੱਲੀ ਜਾਣ ਦਾ ਇਹੋ ਕਾਰਨ ਸੀ ਅਤੇ ਇਸੇ ਸਿਲਸਿਲੇ ਵਿਚ ਹੀ ਅੱਠਵੀਂ ਪਾਤਸ਼ਾਹੀ ਜੀ ਦਿੱਲੀ ਗਏ ਸਨ।

 

੯. ਨਾਵੀਂ ਪਾਤਸ਼ਾਹੀ ਰਾਮ ਸਿੰਘ ਕਛਵਾਹੇ ਨਾਲ ਆਸਾਮ ਦੀ ਮੁਹਿੰਮ ਉੱਤੇ ਜਾਂਦੇ ਹਨ। ਸਾਡੇ ਇਤਿਹਾਸਾਂ ਵਿਚ ਕਿਤੇ ਤਾਂ ਬਿਸ਼ਨ ਸਿੰਘ ਦਾ ਨਾਮ ਲਿਖਿਆ ਹੈ ਅਤੇ ਕਿਤੇ ਜੈ ਸਿੰਘ ਦਾ, ਪਰ ਇਹ ਦੋਵੇਂ ਹੀ ਭੁੱਲਾਂ ਹਨ। ਕੇਵਲ ਰਾਮ ਸਿੰਘ ਹੀ ਆਸਾਮ ਦੀ ਮੁਹਿੰਮ ਉੱਤੇ ਗਿਆ ਸੀ। ਆਸਾਮ ਦੀ ਮੁਹਿੰਮ ਦਾ ਸਵਿਸਥਾਰ ਹਾਲ 'ਤਵਾਰੀਖ ਆਸਾਮ' ਅੰਗਰੇਜ਼ੀ ਵਿਚ ਵੇਖਿਆ ਜਾ ਸਕਦਾ ਹੈ।

ਇਸ ਮੁਹਿੰਮ ਵਿਚ ਫਤਹ ਚੰਦ ਨਾਮੇ ਇਕ ਸਿੱਖ ਸਤਿਗੁਰੂ ਜੀ ਦੇ ਨਾਲ ਸੀ, ਜੋ ਸਤਿਗੁਰੂ ਜੀ ਦਾ ਮੇਵੜਾ ਵੀ ਸੀ, ਇਸ ਨੂੰ ਹੁਕਮਨਾਮਿਆਂ ਵਿਚ ਧਰਮ ਪੁੱਤਰ ਕਰ ਕੇ ਲਿਖਿਆ ਹੈ। ਇਸ ਦੀ ਔਲਾਦ ਪਾਸ ਨੌਂਵੀਂ ਤੇ ਦਸਵੀਂ ਪਾਤਸ਼ਾਹੀ ਜੀ ਦੇ ਬਹੁਤ ਸਾਰੇ ਹੁਕਮਨਾਮੇ ਸਨ, ਜਿਹਨਾਂ ਵਿਚੋਂ ਕੁਝ ਕੁ ਤਾਂ ਬੜੇ ਹੀ ਅਮੋਲਕ ਹਨ, ਇਕ ਹੁਕਮਨਾਮੇ ਵਿਚ ਨਾਵੀਂ ਪਾਤਸ਼ਾਹੀ ਜੀ ਦੇ ਸਾਲ ਵਾਰ ਹਾਲ ਹਨ ਤੇ ਇਕ ਵਿਚ ਦਸਵੀਂ ਪਾਤਸ਼ਾਹੀ ਜੀ ਦੇ। ਇਤਿਹਾਸਕ ਨਿਗਾਹ ਨਾਲ ਇਹ ਹੁਕਮਨਾਮੇ ਬੜੇ ਕੀਮਤੀ ਤੇ ਇਹਿਤਾਸ ਲਿਖਣ ਵਿਚ ਬੜੀ ਹੀ ਸਹਾਇਤਾ ਦੇਣ ਵਾਲੇ ਹਨ। ਬਾਜੀਆਂ ਘਟਨਾਵਾਂ ਦੇ ਤਾਂ ਮਹੀਨੇ ਵੀ ਦਿੱਤੇ ਹੋਏ ਹਨ। ਹੋਰ ਵੀ ਕਈ ਅਮੋਲਕ ਹੁਕਮਨਾਮੇ ਹਨ, ਜੋ ਮੈਂ ਕਦੇ 'ਫੁਲਵਾੜੀ' ਵਿਚ ਛਪਵਾ ਦੇਵਾਂਗਾ। ਪਰ ਇਥੇ ਇਹ ਲਿਖਣ ਤੋਂ ਮੇਰਾ ਇਹ ਭਾਵ ਹੈ ਕਿ ਸਾਡੇ ਇਤਿਹਾਸ ਨੂੰ ਬਹੁਤ ਸਾਰੀ ਸਹਾਇਤਾ ਮਸੰਦ ਤੇ ਮੇਵੜਿਆਂ ਦੇ ਖਾਨਦਾਨਾਂ ਦੇ ਹਾਲ ਤੋਂ ਮਿਲ ਸਕਦੀ ਹੈ। ਇਨ੍ਹਾਂ ਪਾਸ ਬੜੀਆਂ-ਬੜੀਆਂ ਜ਼ਰੂਰੀ ਤੇ ਅਮੋਲਕ ਲਿਖਤਾਂ ਪਈਆਂ ਹਨ। ਅਸਾਂ ਅਜੇ ਤੀਕ ਇਸ ਪਾਸੇ ਵੱਲ ਧਿਆਨ ਹੀ ਨਹੀਂ ਦਿੱਤਾ। ਬਾਬਾ ਬੁੱਢਾ ਜੀ ਦੇ ਘਰਾਣੇ ਦੇ ਹਾਲ ਭਾਈ ਮੰਗਲ ਸਿੰਘ ਜੀ ਨੇ ਲਿਖੇ ਹਨ। ਹੋਰ ਕਿਸੇ ਮਸੰਦ ਘਰਾਣੇ ਦੇ ਹਾਲ ਅਜੇ ਤੀਕ ਨਹੀਂ ਲਿਖੇ ਗਏ, ਹਾਲਾਂ ਕਿ ਸਿੱਖ-ਇਤਿਹਾਸ ਦਾ ਇਹ ਜ਼ਰੂਰੀ ਅੰਗ ਹਨ ਅਤੇ ਸਿੱਖ ਇਤਿਹਾਸ ਨੂੰ ਸਮਝਣ ਵਿਚ ਇਨ੍ਹਾਂ ਗੱਲਾਂ ਤੋਂ ਬੜੀ ਸਹਾਇਤਾ ਮਿਲ ਸਕਦੀ ਹੈ।

ਸਤਿਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੇ ਹਾਲਾਂ ਸੰਬੰਧੀ ਜੋ ਕੁਝ ਸਾਡੇ ਇਤਿਹਾਸਾਂ ਵਿਚ ਲਿਖਿਆ ਹੈ, ਇਹ ਤਾਂ ਸਾਡੇ ਪਾਸ ਦੀ ਗੱਲ ਹੈ, ਜੋ ਕੁਝ ਫਰਸਟਰ ਨੇ ਲਿਖਿਆ ਹੈ, ਇਹ ਸਿੱਖਾਂ ਤੋਂ ਬਿਨਾਂ ਹੋਰਨਾਂ ਦੀ ਗੱਲ ਹੈ ਅਤੇ ਜੋ ਕੁਝ ਮੁਹੰਮਦ ਕਾਸਮ ਲਾਹੌਰ ਜਾਂ ਹੋਰ ਮੁਸਲਮਾਨੀ ਇਤਿਹਾਸਕਾਰਾਂ ਨੇ ਲਿਖਿਆ ਹੈ ਇਹ ਹਕੂਮਤ ਦੇ ਪਾਸੇ ਦੀ ਗੱਲ ਹੈ। ਇਤਿਹਾਸਕਾਰ ਲਈ ਜ਼ਰੂਰੀ ਹੈ ਕਿ ਉਹ ਲਿਖੇ ਭਾਵੇਂ ਕੁਝ ਪਰ ਸਭ ਪਾਸਿਆਂ ਦੀਆਂ ਗੱਲਾਂ ਨੂੰ ਜੋਹ-ਜੋਖ ਜ਼ਰੂਰ ਲਵੇ।

ਮੈਂ ਕਈ ਵਾਰ ਹੈਰਾਨ ਹੁੰਦਾ ਸਾਂ ਕਿ ਸਤਿਗੁਰੂ ਜੀ ਕਸ਼ਮੀਰੀ ਪੰਡਤਾਂ ਦੀ ਖਾਤਰ ਸੀਸ ਦੇਣ ਦਿੱਲੀ ਨੂੰ ਗਏ, ਪਰ ਮਾਖੋਵਾਲ ਦਿੱਲੀ ਦਾ ਜੋ ਰਾਹ ਹੈ, ਉਹ ਰਾਹ ਛੱਡ ਕੇ ਸਤਿਗੁਰੂ ਜੀ ਧਮਤਾਨ, ਜੀਂਦ ਰੋਹਤਕ ਦੇ ਉਲਟੇ-ਪੁਲਟੇ ਰਾਹ ਥਾਣੀ

ਪਹਿਲਾਂ ਆਗਰੇ ਅੱਪੜੇ ਤੇ ਫਿਰ ਦਿੱਲੀ ਨੂੰ ਆਏ, ਇਹ ਕਿਉਂ ? ਮੈਂ ਕਈਆਂ ਨਾਲ ਗੱਲ ਕੀਤੀ, ਪਰ ਕੋਈ ਮੇਰੀ ਤਸੱਲੀ ਨਾ ਕਰ ਸਕਿਆ। ਅੰਤ ਮੈਂ ਉਸ ਰਾਹ ਪਿਆ, ਜਿਸ ਰਾਹ ਸਤਿਗੁਰੂ ਜੀ ਆਗਰੇ ਨੂੰ ਗਏ ਸਨ। ਇਕ ਗੁਰਦੁਆਰੇ ਦੇ ਸੇਵਾਦਾਰ ਨੇ ਮੈਨੂੰ ਐਸੀ ਗੱਲ ਦੱਸੀ ਕਿ ਮੈਂ ਹੈਰਾਨ ਜਿਹਾ ਹੋ ਗਿਆ ਤੇ ਮੈਂ ਬਾਰ-ਬਾਰ ਖੋਜ-ਖੋਜ ਕੇ ਉਸ ਉੱਤੇ ਜਿਰ੍ਹਾ ਕੀਤੀ, ਪਰ ਉਹ ਇਹੋ ਕਹੀ ਗਿਆ ਕਿ ਅਸੀਂ ਪਰੰਪਰਾ ਤੋਂ ਇਹੋ ਸਾਖੀ ਸੁਣਦੇ ਆਏ ਹਾਂ। ਇਸ ਪਰੰਪਰਾ ਦੀ ਸਾਖੀ ਨੂੰ ਪੱਥਰ ਦੀ ਲੀਕ ਸਮਝਦਾ ਹਾਂ, ਸੋ ਚੁੱਪ ਹੋ ਗਿਆ ਪਰ ਤਦ ਤੋਂ ਮੇਰਾ ਇਹ ਭਰਮ ਜਾਂਦਾ ਰਿਹਾ ਕਿ ਸਤਿਗੁਰੂ ਜੀ ਸਿੱਧਾ ਰਾਹ ਛੱਡ ਕੇ ਪੁੱਠੇ ਰਾਹ ਦਿੱਲੀ ਕਿਉਂ ਗਏ ਸਨ।

ਮੈਂ ਫਿਰ ਕਹਿੰਦਾ ਹਾਂ ਕਿ ਗੁਰੂ ਸਾਹਿਬ ਦੇ ਹਾਲਾਂ ਸੰਬੰਧੀ ਸਾਡੀਆਂ ਬਹੁਤ ਸਾਰੀਆਂ ਔਕੜਾਂ ਗੁਰਦੁਆਰਿਆਂ ਦੀਆਂ ਸਾਖੀਆਂ, ਪੁਰਾਣੀਆਂ ਲਿਖਤਾਂ, ਹੁਕਮਨਾਮਿਆਂ, ਗੁਰੂ-ਅੰਸ ਤੇ ਮਸੰਦਾਂ ਆਦਿ ਦੇ ਹਾਲ ਜਮ੍ਹਾਂ ਕਰਨ ਤੋਂ ਜਾਂਦੀਆਂ ਰਹਿਣਗੀਆਂ। ਇਹ ਗੱਲ ਧਿਆਨ ਵਿਚ ਰੱਖਣੀ ਚਾਹੀਦੀ ਹੈ, ਕਿ ਜਿਸ ਸਮੇਂ ਸਤਿਗੁਰੂ ਜੀ ਦਿੱਲੀ ਸ਼ਹੀਦ ਹੁੰਦੇ ਹਨ, ਉਸ ਤੋਂ ਬਹੁਤ ਚਿਰ ਪਹਿਲਾਂ ਦਾ ਔਰੰਗਜ਼ੇਬ ਹਸਨ ਅਬਦਾਲ ਗਿਆ ਹੋਇਆ ਸੀ। ਯੂਸਫ ਜ਼ਈ ਫਸਾਦ ਕਰ ਬੈਠੇ ਸਨ ਤੇ ਔਰੰਗਜ਼ੇਬ ਆਪਣੀ ਸਾਰੀ ਸੈਨਾ ਲੈ ਕੇ ਕਈ ਮਹੀਨੇ ਉਹਨਾਂ ਨਾਲ ਲੜਦਾ ਰਿਹਾ ਸੀ। ਉਸ ਸਮੇਂ ਉਸ ਦਾ ਹੈਡ ਕਵਾਟਰ ਹਸਨ ਅਬਦਾਲ ਸੀ। ਸਾਡੇ ਇਤਿਹਾਸਾਂ ਵਿਚ ਸਤਿਗੁਰੂ ਜੀ ਦੇ ਔਰੰਗਜ਼ੇਬ ਨਾਲ ਜੋ ਬਚਨ-ਬਿਲਾਸ ਲਿਖੇ ਹਨ, ਇਨ੍ਹਾਂ ਨੂੰ ਅੱਖਰੋ-ਅੱਖਰ ਠੀਕ ਮੰਨਣ ਦੀ ਲੋੜ ਨਹੀਂ।

੧੦. ਹੋਰਨਾਂ ਪਾਤਸ਼ਾਹੀਆਂ ਨਾਲੋਂ ਸ੍ਰੀ ਦਸਮੇਸ਼ ਜੀ ਸੰਬੰਧੀ ਸਾਡੇ ਪਾਸ ਵਧੇਰੇ ਇਤਿਹਾਸਕ ਮਸਾਲਾ ਹੈ। ਬਚਿੱਤਰ ਨਾਟਕ ਤੇ ਜ਼ਫਰਨਾਮਾ ਪੁੱਜ ਕੇ ਪਰਮਾਣੀਕ ਹਨ। ਕਵੀ ਸੈਨਾਪਤਿ ਦੀ ਲਿਖਤ 'ਸ੍ਰੀ ਗੁਰੁ ਸੋਭਾ' ਵੀ ਸੋਹਣੀ ਤੇ ਚੰਗੀ ਸਹਾਇਤਾ ਦੇਣ ਵਾਲੀ ਲਿਖਤ ਹੈ। ਭਾਈ ਸੁੱਖਾ ਸਿੰਘ ਦਾ 'ਗੁਰ ਬਿਲਾਸ' ਵੀ ਪਰਮਾਣੀਕ ਇਤਿਹਾਸ ਹੈ। ਸੌ ਸਾਖੀ ਤੇ ਸੇਵਾ ਦਾਸ ਦੀਆਂ ਪਰਚੀਆਂ ਵੀ ਪੜ੍ਹ ਲੈਣੀਆਂ ਚਾਹੀਦੀਆਂ ਹਨ। 'ਸਿੰਘ ਸਾਗਰ' ਤੇ ਗੁਰ-ਬਿਲਾਸ ਭਾਈ ਮਨੀ ਸਿੰਘ ਕਿਰਤ ਪੁਰਾਣੇ ਗ੍ਰੰਥ ਹਨ। ਸਭ ਤੋਂ ਅੰਤ ਵਿਚ ਸੂਰਜ ਪ੍ਰਕਾਸ਼ ਦਾ ਨੰਬਰ ਹੈ, ਜਿਸ ਵਿਚ ਸ੍ਰੀ ਦਸਮੇਸ਼ ਜੀ ਦਾ ਸਵਿਸਥਾਰ ਹਾਲ ਦਰਜ ਹੈ।

ਸੌ ਸਾਖੀ ਬਾਬਤ ਕਈ ਖਿਆਲ ਸਨ। ਸਰਦਾਰ ਅਤਰ ਸਿੰਘ ਜੀ ਦਾ ਖਿਆਲ ਸੀ ਕਿ ਇਹ ਮੂਲ ਰਾਜ ਦੇ ਮੁਲਤਾਨ ਆਕੀ ਹੋਣ ਸਮੇਂ ਲਿਖੀ ਗਈ ਹੋਵੇਗੀ, ਪਰ ਇਹ ਭੁੱਲ ਹੈ, ਕਿਉਂ ਜੁ ਮਹਾਰਾਜਾ ਰਣਜੀਤ ਸਿੰਘ ਨੇ ਇਹ ਮਾਲੂਮ ਕਰਕੇ ਕਿ ਸ਼ੀਸ਼ ਮਹਿਲ ਵਿਚ ਅੰਗਰੇਜ਼ੀ ਵਾਜਾ ਵੱਜੇਗਾ, ਲੁਧਿਆਣੇ ਤੋਂ ਅੰਗਰੇਜ਼ੀ ਵਾਜਾ ਮੰਗਵਾ ਕੇ ਸ਼ੀਸ਼ ਮਹਿਲ ਵਿਚ ਵਜਵਾ ਲਿਆ ਸੀ। ਸਰਦਾਰ ਮਾਨ ਸਿੰਘ ਜੀ

ਬੀ. ਏ. ਐਲ. ਐਲ. ਬੀ. ਪਾਸ ਮੈਂ ਇਕ ਲਿਖਤ ਦੀ ਸੌ ਸਾਖੀ ਵੇਖੀ ਸੀ, ਜੋ ਸੰਮਤ ੧੮੫੬ ਦੀ ਲਿਖੀ ਹੋਈ ਸੀ। ਇਸ ਤੋਂ ਸਾਫ ਸਿੱਧ ਹੈ ਕਿ ਇਹ ਨਵੀਂ ਲਿਖਤ ਨਹੀਂ, ਬਲਕਿ ਪੁਰਾਣੀ ਹੀ ਲਿਖਤ ਹੈ।

ਉੱਤੇ ਦੱਸੇ ਗ੍ਰੰਥਾਂ ਵਿਚ ਜੋ ਸਾਖੀ ਹੈ, ਉਹ ਸਭ ਸੂਰਜ ਪ੍ਰਕਾਸ਼ ਵਿਚ ਦਰਜ ਹੈ। ਕਵੀ ਸੰਤੋਖ ਸਿੰਘ ਜੀ ਨੂੰ ਕੈਂਥਲ ਦਰਬਾਰ ਵਲੋਂ ਅਪਾਰ ਸਹਾਇਤਾ ਮਿਲਦੀ ਸੀ ਅਤੇ ਜੋ ਗ੍ਰੰਥ ਜਿਥੋਂ ਵੀ ਮਿਲਦਾ ਸੀ, ਕਵੀ ਜੀ ਖਾਤਰ ਲਿਆ ਦਿੱਤਾ ਜਾਂਦਾ ਸੀ। ਦਮਦਮੇ ਸਾਹਿਬ ਵੀ ਦੋ ਪੁਰਾਣੀਆਂ ਲਿਖਤਾਂ ਹਨ, ਜਿਨ੍ਹਾਂ ਵਿਚ ਨਾਵੀਂ ਤੇ ਦਸਵੀਂ ਪਾਤਸ਼ਾਹੀ ਜੀ ਦੇ ਸਫਰਾਂ ਦਾ ਸਵਿਸਥਾਰ ਹਾਲ ਹੈ। ਇਹ ਲਿਖਤਾਂ ਵੀ ਕਵੀ ਜੀ ਨੇ ਵੇਖੀਆਂ ਹਨ ਤੇ ਇਹਨਾਂ ਅਨੁਸਾਰ ਬਹੁਤ ਸਾਰੇ ਹਾਲ ਲਿਖੇ ਹਨ। ਭਾਈ ਮਨੀ ਸਿੰਘ ਜੀ ਦੇ ਨਾਮ ਦਾ ਗੁਰ-ਬਿਲਾਸ ਪਤਾ ਨਹੀਂ ਕਿਸ ਨੇ ਲਿਖਿਆ ਸੀ, ਇਹ ਤੇ ਸਿੰਘ ਸਾਗਰ ਦੋਵੇਂ ਪਟਿਆਲਾ ਸਰਕਾਰ ਦੀ ਲਾਇਬਰੇਰੀ ਵਿਚ ਹਨ ਤੇ ਲਿਖਤ ਦੇ ਗ੍ਰੰਥ ਹਨ। ਇਨ੍ਹਾਂ ਵਿਚ ਸ੍ਰੀ ਦਸਮੇਸ਼ ਜੀ ਸੰਬੰਧੀ ਜੋ ਭੁੱਲਾਂ ਸਨ, ਉਨ੍ਹਾਂ ਨੂੰ ਹੀ ਕਵੀ ਸੰਤੋਖ ਸਿੰਘ ਜੀ ਨੇ ਦੁਹਰਾਇਆ ਹੈ।

ਮੈਂ ਇਸ਼ਾਰੇ ਮਾਤਰ ਹੀ ਲਿਖਾਂਗਾ, ਇਹ ਮੰਨਿਆ ਹੈ ਕਿ ਸ੍ਰੀ ਦਸਮੇਸ਼ ਜੀ ਬਹਾਦਰ ਸ਼ਾਹ ਦੀ ਸਹਾਇਤਾ ਲਈ ਉਸ ਦੇ ਨਾਲ ਜੰਗ ਵਿਚ ਗਏ ਤੇ ਸਤਿਗੁਰੂ ਦੇ ਤੀਰ ਨਾਲ ਹੀ ਤਾਰਾ ਆਜ਼ਮ ਮਾਰਿਆ ਗਿਆ, ਹਾਲਾਂ ਕਿ ਅਸਲ ਗੱਲ ਇਹ ਹੈ ਕਿ ਸਤਿਗੁਰੂ ਜੀ ਨੇ ਅਸੀਸ ਦੇ ਘੱਲੀ ਸੀ ਕਿ ਜਿੱਤ ਤੁਸਾਡੀ ਹੋਵੇਗੀ, ਪਰ ਜਦ ਤੀਕ ਬਹਾਦਰ ਸ਼ਾਹ ਮੈਦਾਨ ਮਾਰ ਕੇ ਆਗਰੇ ਆ ਜਾਂਦਾ ਹੈ ਸਤਿਗੁਰੂ ਜੀ ਰਾਜਪੂਤਾਨੇ ਵਲੋਂ ਅਜੇ ਦਿੱਲੀ ਵੀ ਨਹੀਂ ਪੁੱਜਦੇ। ਇਧਰ ਦੀ ਹੁੰਦੇ ਹੋਏ ਫਿਰ ਸਹਿਜ ਨਾਲ ਆਗਰੇ ਜਾ ਕੇ ਬਾਗ ਰੇਹਰ ਆਰਾ ਵਿਚ ਬਹਾਦਰ ਸ਼ਾਹ ਨੂੰ ਮਿਲਦੇ ਹਨ।

ਸਾਰੇ ਮੁਸਲਮਾਨੀ ਇਤਿਹਾਸਕਾਰ ਇਸ ਗੱਲ ਨੂੰ ਮੰਨਦੇ ਹਨ ਕਿ ਤਾਰਾ ਆਜ਼ਮ ਈਸੇ ਖਾਂ ਮੰਜ ਦੀ ਗੋਲੀ ਨਾਲ ਮਾਰਿਆ ਗਿਆ ਸੀ, ਇਸੇ ਕਰ ਕੇ ਪਾਤਸ਼ਾਹ ਨੇ ਈਸੇ ਖਾਂ ਦਾ ਮਨਸਬ ਵਧਾ ਦਿੱਤਾ ਸੀ।

ਮੈਂ ਮੁੱਕਦੀ ਗੱਲ ਕਰਦਾ ਹਾਂ ਕਿ ਦਮਦਮੇ ਸਾਹਿਬ ਤੋਂ ਲੈ ਕੇ ਨੰਦੇੜ ਤੀਕ ਦੇ ਹਾਲ ਜੋ ਕੁਝ 'ਸ੍ਰੀ ਗੁਰ ਸੋਭਾ' ਵਿਚ ਦਿੱਤੇ ਹਨ, ਇਹ ਠੀਕ ਹਨ ਤੇ ਇਸ ਦੇ ਉਲਟ ਜਿਸ ਗ੍ਰੰਥ ਵਿਚ ਵੀ ਹਨ, ਉਹ ਸਭ ਗਲਤ ਹਨ। ਸਿੰਘ ਸਾਗਰ, ਭਾਈ ਮਨੀ ਸਿੰਘ ਜੀ ਦੇ ਗੁਰ-ਬਿਲਾਸ ਅਤੇ ਸੂਰਜ ਪ੍ਰਕਾਸ਼ ਵਿਚ ਅਜੇਹੀਆਂ ਬਹੁਤ ਭੁੱਲਾਂ ਹਨ।

ਭਾਈ ਬਿਧੀ ਚੰਦ ਜੀ ਦੇ ਖਾਨਦਾਨ ਨਾਲ ਢਾਡੀਆਂ ਦੇ ਇਕ ਘਰਾਣੇ ਦਾ ਸੰਬੰਧ ਰਿਹਾ ਹੈ, ਇਹਨਾਂ ਨੂੰ ਪੁਰਾਣੀਆਂ ਬਹੁਤ ਸਾਰੀਆਂ ਵਾਰਾਂ ਯਾਦ ਹਨ। ਮੈਂ ਇਕ ਪਾਸੋਂ ਯੁੱਧ ਭੰਗਾਣੀ ਦੀ ਵਾਰ ਸੁਣੀ ਸੀ, ਜੋ ਇਨ ਬਿਨ ਬਚਿੱਤ੍ਰ ਨਾਟਕ ਦਾ ਉਲਥਾ ਸੀ। ਉਸ ਢਾਡੀ ਦਾ ਕਥਨ ਸੀ ਕਿ ਸਾਡੇ ਵੱਡੇ-ਵਡੇਰੇ ਇਨ੍ਹਾਂ ਯੁੱਧਾਂ ਤੋਂ ਮਗਰੋਂ ਹੀ

 

ਇਹ ਵਾਰਾਂ ਤਿਆਰ ਕਰ ਕੇ ਸਤਿਗੁਰੂ ਜੀ ਨੂੰ ਸੁਣਾਇਆ ਤੇ ਸਨਮਾਨ ਪਾਇਆ ਕਰਦੇ ਸਨ। ਮੇਰਾ ਦਿਲ ਗਵਾਹੀ ਦੇਂਦਾ ਸੀ ਕਿ ਇਹ ਵਾਰਾਂ ਪੁੱਜ ਕੇ ਪਰਮਾਣੀਕ ਇਤਿਹਾਸ ਹਨ। ਮੈਂ ਯਤਨ ਕੀਤਾ ਕਿ ਮੈਨੂੰ ਔਠੇ ਵਾਰਾਂ ਲਿਖਵਾ ਦਿੱਤੀਆਂ ਜਾਣ, ਪਰ ਢਾਡੀ ਮੈਥੋਂ ਹਰ ਇਕ ਵਾਰ ਬਦਲੇ ਇਕ ਦੁਸ਼ਾਲਾ, ਇਕ ਕੜਿਆਂ ਦੀ ਜੋੜੀ ਤੇ ਸੌ ਰੁਪਿਆ ਮੰਗਦਾ ਸੀ, ਮੈਂ ਇਤਨਾ ਕੁਝ ਦੇਣੋਂ ਅਸਮਰੱਥ ਸਾਂ, ਇਸ ਲਈ ਕੁਝ ਨਾ ਕਰ ਸਕਿਆ। ਮੇਰਾ ਖਿਆਲ ਸੀ ਕਿ ਮੈਂ ਕਦੇ ਉਸ ਢਾਡੀ ਨੂੰ ਇਸ ਤੋਂ ਘੱਟ ਰਕਮ ਉੱਤੇ ਮਨਾ ਲਵਾਂਗਾ, ਪਰ ਉਹ ਢਾਡੀ ਮਰ ਗਿਆ ਤੇ ਸਾਡਾ ਇਤਿਹਾਸਕ ਖਜ਼ਾਨਾ ਉਸ ਦੇ ਨਾਲ ਹੀ ਚਲਿਆ ਗਿਆ। ਮੈਨੂੰ ਉਸ ਨੇ ਇਕ ਵਾਰ ਦੱਸਿਆ ਸੀ ਕਿ ਸੂਰਜ ਪ੍ਰਕਾਸ਼ ਵਿਚ ਯੁੱਧਾਂ ਦੇ ਜੋ ਹਾਲ ਹਨ, ਉਹ ਇਨ੍ਹਾਂ ਵਾਰਾਂ ਦੇ ਨਾਲ ਹੀ ਮਿਲਦੇ ਹਨ। ਮੈਨੂੰ ਪਤਾ ਨਹੀਂ ਕਿ ਇਸ ਖਾਨਦਾਨ ਦਾ ਕੋਈ ਹੋਰ ਵੀ ਬੰਦਾ ਜੀਉਂਦਾ ਹੈ ਕਿ ਨਹੀਂ। ਭਲਾ ਜੇ ਕੋਈ ਜੀਉਂਦਾ ਹੋਵੇ ਤਾਂ ਉਸ ਪਾਸੋਂ ਦੁਸ਼ਾਲੇ ਕੜੇ ਦੇ ਕੇ ਵੀ ਇਹ ਵਾਰਾਂ ਲੈ ਲੈਣੀਆਂ ਚਾਹੀਦੀਆਂ ਹਨ। ਇਹ ਸੌਦਾ ਫੇਰ ਵੀ ਸਵੱਲਾ ਹੈ।

ਮੈਂ ਪਿੱਛੇ ਭਾਈ ਫਤਹ ਚੰਦ ਦੇ ਖਾਨਦਾਨ ਪਾਸ ਦੇ ਜਿਨ੍ਹਾਂ ਹੁਕਮਨਾਮਿਆਂ ਬਾਰੇ ਲਿਖਿਆ ਹੈ, ਉਨ੍ਹਾਂ ਵਿਚੋਂ ਇਕ ਹੁਕਮਨਾਮੇ ਦੀ ਸਹਾਇਤਾ ਨਾਲ ਸ੍ਰੀ ਦਸਮੇਸ਼ ਜੀ ਦੇ ਸਾਰੇ ਵਾਕਿਆਤ ਨੂੰ ਤਰਤੀਬ ਦਿੱਤੀ ਜਾ ਸਕਦੀ ਹੈ, ਪਰ ਫੇਰ ਵੀ ਸਾਲਾਂ-ਸੰਮਤਾਂ ਦੀ ਤਸਦੀਕ ਕਰਨੀ ਜ਼ਰੂਰੀ ਹੈ। ਇਹ ਇਉਂ ਹੋ ਸਕਦੀ ਹੈ ਕਿ ਸ੍ਰੀ ਦਸਮੇਸ਼ ਜੀ ਦੇ ਹਰ ਇਕ ਯੁੱਧ ਵਿਚ ਕੋਈ ਨਾ ਕੋਈ ਰਾਜਾ ਮਾਰਿਆ ਗਿਆ ਹੈ। ਭਾਲ ਕੀਤਿਆਂ ਹਰ ਇਕ ਰਾਜੇ ਦੇ ਗੁਜ਼ਰਨ ਦੀ ਠੀਕ ਤਰੀਕ ਲੱਭੀ ਜਾ ਸਕਦੀ ਹੈ, ਜਿਸ ਤੋਂ ਹਰ ਇਕ ਯੁੱਧ ਦਾ ਮਹੀਨਾ ਤੇ ਸਾਲ ਲੱਭਿਆ ਤੇ ਤਸਦੀਕ ਕੀਤਾ ਜਾ ਸਕਦਾ ਹੈ।

ਮੁਸਲਮਾਨੀ ਇਤਿਹਾਸਾਂ ਵਿਚ ਸ੍ਰੀ ਦਸਮੇਸ਼ ਜੀ ਸੰਬੰਧੀ ਕੁਝ ਜ਼ਿਕਰ ਨਹੀਂ, ਪਰ ਤਦ ਵੀ ਸ੍ਰੀ ਦਸਮੇਸ਼ ਜੀ ਦੇ ਹਾਲਾਂ ਨੂੰ ਠੀਕ-ਠੀਕ ਸਮਝਣ ਲਈ ਉਸ ਸਮੇਂ ਦੇ ਇਤਿਹਾਸ ਨੂੰ ਜਾਨਣਾ ਤੇ ਪੰਜਾਬ ਵਿਚ ਜੋ ਹਾਕਮ ਆਉਂਦੇ ਰਹੇ। ਉਹਨਾਂ ਸੰਬੰਧੀ ਪੂਰੇ-ਪੂਰੇ ਜਾਣੂੰ ਹੋਣਾ ਜ਼ਰੂਰੀ ਹੈ। ਬਹਾਦਰ ਸ਼ਾਹ ਤੇ ਫਰਖੁਸੀਅਰ ਦੇ ਸਮੇਂ ਜੋ ਵੀ ਇਤਿਹਾਸ ਲਿਖਿਆ ਗਿਆ ਹੈ, ਉਸ ਵਿਚ ਸ੍ਰੀ ਦਸਮੇਸ਼ ਜੀ ਸਬੰਧੀ ਥੋੜ੍ਹਾ-ਥੋੜ੍ਹਾ ਹਾਲ ਜ਼ਰੂਰ ਦਿੱਤਾ ਹੈ, ਪਰ ਇਹ ਸੁਣਿਆ ਸੁਣਾਇਆ ਹਾਲ ਹੈ ਤੇ ਆਮ ਪਾਠਕਾਂ ਨੂੰ ਕੁਝ ਲਾਭ ਨਹੀਂ ਪੁਚਾ ਸਕਦਾ। ਹਾਂ, ਇਤਿਹਾਸ ਦੇ ਖੋਜ ਲਈ ਕਿਸੇ ਨਾ ਕਿਸੇ ਸ਼ਕਲ ਵਿਚ ਸਹਾਈ ਜ਼ਰੂਰ ਹੋ ਸਕਦਾ ਹੈ।

ਦਾਨਸ਼ਮੰਦ ਖਾਂ ਦੇ ਬਹਾਦਰ ਸ਼ਾਹ ਨਾਮੇ ਵਿਚ ਸ੍ਰੀ ਦਸਮੇਸ਼ ਜੀ ਦਾ ਜ਼ਿਕਰ ਤਿੰਨ ਵਾਰ ਆਇਆ ਹੈ। ਇਕ ਵਾਰ ਤਾਂ ਉਦੋਂ ਜਦ ਸਤਿਗੁਰੂ ਜੀ ਆਗਰੇ ਪਾਤਸ਼ਾਹ ਨੂੰ ਮਿਲੇ ਦੂਜੀ ਵਾਰ ਉਦੋਂ ਜਦ ਸਤਿਗੁਰੂ ਜੀ ਬੁਰਹਾਨ ਪੁਰ ਪਾਤਸ਼ਾਹ

ਨੂੰ ਮਿਲੇ, ਤੀਜੀ ਵਾਰ ਉਦੋਂ ਜਦ ਸਤਿਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਮਗਰੋਂ ਸਰਕਾਰੀ ਅਫਸਰਾਂ ਨੇ ਰੀਪੋਰਟ ਕੀਤੀ ਕਿ ਸਤਿਗੁਰੂ ਜੀ ਦੇ ਮਾਲ ਅਸਬਾਬ ਨੂੰ ਕਾਇਦੇ ਅਨੁਸਾਰ ਜ਼ਬਤ ਕਰ ਲਿਆ ਜਾਵੇ ਕਿ ਨਾ !

ਦਸਾਂ ਹੀ ਪਾਤਸ਼ਾਹੀਆਂ ਦੇ ਹਾਲਾਂ ਦੀਆਂ ਜੋ ਤਾਰੀਖਾਂ ਕਿਤੋਂ ਮਿਲਣ, ਉਹ ਸਭ ਪੜਤਾਲ ਲੈਣੀਆਂ ਜ਼ਰੂਰੀ ਹਨ। ਹਾਂ, ਜੋਤੀ ਜੋਤ ਸਮਾਉਣ ਦੀ ਤਰੀਕ ਨੂੰ ਪੜਤਾਲਣ ਦੀ ਲੋੜ ਨਹੀਂ। ਨਾਲ ਹੀ ਇਹ ਵੀ ਜ਼ਰੂਰੀ ਹੈ ਕਿ ਭਾਈ ਗਿਆਨ ਸਿੰਘ ਜੀ ਦੀ ਕਿਸੇ ਵੀ ਤਾਰੀਖ ਨੂੰ ਬਗੈਰ ਪੜਤਾਲ ਕੀਤੇ ਕਦੇ ਵੀ ਨਾ ਮੰਨਿਆ ਜਾਵੇ। ਮੈਂ ਆਪ ਦੀ ਤਰਤੀਬ ਵਿਚੋਂ ਜਿਤਨੀਆਂ ਤਾਰੀਖਾਂ ਨੂੰ ਕਦੇ ਪੜਤਾਲਿਆ, ਹੈ, ਸਦਾ ਹੀ ਗਲਤ ਪਾਇਆ ਹੈ। ਜਿਥੋਂ ਤੀਕ ਹੋ ਸਕੇ ਜਤਨ ਕਰਨਾ ਚਾਹੀਦਾ ਹੈ ਕਿ ਸਤਿਗੁਰਾਂ ਦੇ ਹਰ ਸਾਲ ਸੰਮਤ ਵਾਰ ਤੇ ਤਾਰੀਖ ਦਿੱਤੇ ਜਾ ਸਕਣ, ਇਹ ਕੰਮ ਬੜਾ ਔਖਾ ਹੈ, ਪਰ ਜ਼ਰੂਰੀ ਵੀ ਬੜਾ ਹੈ।

ਗੁਰੂ ਸਾਹਿਬ ਦੇ ਇਤਿਹਾਸ ਸੰਬੰਧੀ ਮੇਰੇ ਇਹ ਮੋਟੇ-ਮੋਟੇ ਖਿਆਲ ਹਨ। ਮੈਂ ਮੂਤੇ-ਸਿੱਧ ਆਪਣੀ ਯਾਦਾਸ਼ਤ ਤੋਂ ਹੀ ਇਹ ਕੁਝ ਲਿਖ ਰਿਹਾ ਹਾਂ, ਸੋ ਜੇ ਕਰ ਮੈਂ ਅਣਭੋਲ ਹੀ ਕੋਈ ਉਲਟਾ-ਸਿੱਧਾ ਨਾਮ, ਲਿਖ ਦਿਆਂ ਤਾਂ ਉਸ ਦਾ ਕੋਈ ਖਿਆਲ ਨਹੀਂ ਕਰਨਾ ਚਾਹੀਦਾ। ਸਿੱਖ-ਇਤਿਹਾਸ ਦਾ ਸਮਕਾਲੀ ਇਤਿਹਾਸ ਨਾਲ ਜਿਥੇ-ਜਿਥੇ ਸੰਬੰਧ ਜੁੜਦਾ ਹੈ, ਉਸ ਦਾ ਮੈਂ ਜ਼ਿਕਰ ਕਰ ਦਿੱਤਾ ਹੈ ਤੇ ਜਿਨ੍ਹਾਂ ਲਿਖਤਾਂ ਜਾਂ ਵਸੀਲਿਆਂ ਤੋਂ ਕੁਝ ਸਹਾਇਤਾ ਮਿਲ ਸਕਦੀ ਹੈ, ਉਹ ਵੀ ਦੱਸ ਦਿੱਤੇ ਹਨ। ਕਿਸੇ-ਕਿਸੇ ਗੱਲ ਬਾਬਤ ਜਿਸ ਸਿੱਟੇਂ ਉੱਤੇ ਮੈਂ ਹੁਣ ਤੀਕ ਪੁੱਜ ਚੁੱਕਾ ਹਾਂ ਉਹ ਵੀ ਦੱਸ ਦਿੱਤਾ ਹੈ। ਇਹ ਮੇਰੇ ਆਪਣੇ ਖਿਆਲ ਹਨ। ਸੰਭਵ ਹੈ ਕਿ ਮੈਂ ਭੁੱਲ ਉਤੇ ਹੋਵਾਂ, ਪਰ ਇਤਿਹਾਸ-ਖੋਜ ਲਈ ਸਭ ਪਾਸਿਆਂ ਦੇ ਖਿਆਲਾਂ ਦਾ ਜਾਣਨਾ ਚੰਗਾ ਰਹਿੰਦਾ ਹੈ।

# ਕੱਤਕ ਕਿ ਵਸਾਖ[1]

ਸਤਿਗੁਰੂ ਨਾਨਕ ਦੇਵ ਜੀ ਕਿਸ ਮਹੀਨੇ ਪ੍ਰਗਟ ਹੋਏ ? ਕੱਤਕ ਕਿ ਵਸਾਖ ਵਿਚ? ਇਸ ਦਾ ਨਿਰਣਾ ਕੋਈ ਔਖੀ ਗੱਲ ਨਹੀਂ। ਇਸ ਵੇਲੇ ਤੀਕ ਜਿੰਨੀਆਂ ਪੁਰਾਣੀਆਂ ਲਿਖਤਾਂ ਮਿਲਦੀਆਂ ਹਨ, ਉਨ੍ਹਾਂ ਸਾਰੀਆਂ ਤੋਂ ਇਹ ਸਿੱਧ ਹੁੰਦਾ ਹੈ ਕਿ ਸਤਿਗੁਰੂ ਜੀ ਵਸਾਖ ਸੁਦੀ ਤਿੰਨ ਨੂੰ ਪ੍ਰਗਟ ਹੋਏ, ਪਰ ਇਨ੍ਹਾਂ ਦੇ ਉਲਟ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਪ੍ਰਗਟ ਹੋਣ ਦੀ ਤਾਰੀਖ ਕੱਤਕ ਪੂਰਨਮਾਸ਼ੀ ਮੰਨੀ ਹੈ। ਵੇਖਣਾ ਹੁਣ ਇਹ ਹੈ ਕਿ ਕਿਹੜੀ ਤਾਰੀਖ ਸ਼ੁੱਧ ਹੈ ਅਤੇ ਕਿਹੜੀ ਅਸ਼ੁੱਧ ਹੈ।

ਸਭ ਤੋਂ ਪੁਰਾਣੀ ਲਿਖਤ ਉਹ ਜਨਮ ਸਾਖੀ ਹੈ, ਜੋ ਛੇਵੀਂ ਪਾਤਸ਼ਾਹੀ ਜੀ ਦੇ ਸਮੇਂ ਤੋਂ ਪਹਿਲਾਂ ਦੀ ਲਿਖੀ ਹੋਈ ਪ੍ਰਤੀਤ ਹੁੰਦੀ ਹੈ। ਇਕ ਪੋਥੀ ਜੋ ਛੇਵੀਂ ਪਾਤਸ਼ਾਹੀ ਜੀ ਦੇ ਸਮੇਂ ਲਿਖੀ ਗਈ ਸੀ, ਮੈਂ ਵੇਖੀ ਹੈ। ਇਹ ਪੋਥੀ ਕਿਸੇ ਪੁਰਾਤਨ ਪੋਥੀ ਦਾ ਉਤਾਰਾ ਸੀ, ਜੋ ਸ਼ਾਇਦ ਪੰਚਮ ਪਾਤਸ਼ਾਹ ਜੀ ਦੇ ਸਮੇਂ ਲਿਖੀ ਗਈ ਹੋਵੇ। ਪੁਰਾਣੀਆਂ ਜਨਮ ਸਾਖੀਆਂ ਜੋ ਮੈਂ ਵੇਖੀਆਂ ਹਨ, ਉਹ ਸਾਰੀਆਂ ਉਸੇ ਜਨਮ ਸਾਖੀ ਦੇ ਉਤਾਰੇ ਹਨ, ਜੋ ਪੰਚਮ ਪਾਤਸ਼ਾਹ ਜੀ ਦੇ ਸਮੇਂ ਲਿਖੀ ਗਈ ਸੀ। ਇਸ ਜਨਮ ਸਾਖੀ ਵਿਚ ਸਤਿਗੁਰੂ ਜੀ ਦੇ ਪ੍ਰਗਟ ਹੋਣ ਦੀ ਤਾਰੀਖ ਵਸਾਖ ਸੁਦੀ ਤਿੰਨ ਹੀ ਦਿੱਤੀ ਹੈ।

ਇਸ ਪੁਰਾਣੀ ਲਿਖਤ ਤੋਂ ਉਤਰ ਕੇ ਦੂਜੀ ਪੁਰਾਣੀ ਲਿਖਤ ਜੋ ਮੈਂ ਵੇਖੀ ਹੈ, ਉਹ ਬਾਬਾ ਮਿਹਰਵਾਨ ਜੀ ਦੀ ਲਿਖੀ ਪੋਥੀ ਹੈ। ਬਾਬਾ ਮਿਹਰਵਾਨ ਜੀ ਪੰਚਮ ਪਾਤਸ਼ਾਹ ਜੀ ਤੇ ਛੇਵੇਂ ਪਾਤਸ਼ਾਹ ਜੀ ਦੇ ਸਮਕਾਲੀ ਸਨ। ਆਪ ਦੀ ਪੋਥੀ ਵਿਚ ਵੀ ਸਤਿਗੁਰੂ ਜੀ ਦੇ ਪ੍ਰਗਟ ਹੋਣ ਦੀ ਤਾਰੀਖ ਵਸਾਖ ਸੁਦੀ ਤਿੰਨ ਹੀ ਦਿੱਤੀ ਹੈ।

ਇਸ ਤੋਂ ਬਿਨਾਂ ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ ਵਿਚ ਵੀ ਵਸਾਖ ਸੁਦੀ ਤਿੰਨ ਹੀ ਹੈ। ਮਹਿਮਾ ਪ੍ਰਕਾਸ਼ ਦਾ ਪਹਿਲਾ ਹਿੱਸਾ ਸੰਮਤ ੧੮੨੬ ਬਿ: ਵਿਚ ਲਿਖਿਆ ਗਿਆ ਸੀ ਉਸ ਹਿੱਸੇ ਵਿਚ ਤਾਂ ਵੈਸਾਖ ਸੁਦੀ ੩ ਤਾਰੀਖ ਮੰਨੀ ਹੈ, ਪਰ ਪਿੱਛਲਾ ਹਿੱਸਾ ਜੋ ਸੰਮਤ ੧੮੫੬ ਦੇ ਲਗ-ਭਗ ਲਿਖਿਆ ਗਿਆ ਸੀ, ਉਸ ਵਿਚ ਭਾਈ ਬਾਲੇ ਦਾ ਵੀ ਨਾਮ ਆਇਆ ਹੈ। ਇਸ ਤੋਂ ਜਾਪਦਾ ਹੈ ਕਿ ਉਸ ਸਮੇਂ ਭਾਈ

---

*੧ ਰਸਾਲਾ ਫੁਲਵਾੜੀ, ਅਪ੍ਰੈਲ ੧੯੨੬ ਈ:।*

 

ਬਾਲੇ ਵਾਲੀ ਜਨਮ ਸਾਖੀ ਦਾ ਰਿਵਾਜ ਹੋ ਚੱਲਿਆ ਸੀ।

ਪੁਰਾਣੀਆਂ ਲਿਖਤਾਂ ਮੈਂ ਹੋਰ ਭੀ ਵੇਖੀਆਂ ਸਨ, ਜਿਨ੍ਹਾਂ ਵਿਚ ਸਤਿਗੁਰੂ ਜੀ ਦੇ ਪ੍ਰਗਟ ਹੋਣ ਦੀ ਤਾਰੀਖ ਵਸਾਖ ਸੁਦੀ ਤਿੰਨ ਦਿੱਤੀ ਹੈ, ਪਰ ਉਨ੍ਹਾਂ ਸਾਰੀਆਂ ਵਿਚ ਪੁਰਾਣੀ ਜਨਮ ਸਾਖੀ ਦੀ ਹੀ ਨਕਲ ਕੀਤੀ ਗਈ ਹੈ, ਜੋ ਜਨਮ ਸਾਖੀ ਪੰਚਮ ਪਾਤਸ਼ਾਹ ਜੀ ਦੇ ਸਮੇਂ ਲਿਖੀ ਗਈ ਸੀ।

ਇਨ੍ਹਾਂ ਸਭ ਲਿਖਤਾਂ ਦੇ ਉਲਟ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਮੰਨਿਆ ਹੈ ਕਿ ਸਤਿਗੁਰੂ ਜੀ ਕੱਤਕ ਪੂਰਨਮਾਸ਼ੀ ਨੂੰ ਪ੍ਰਗਟ ਹੋਏ। ਜੇ ਕਰ ਗਹੁ ਨਾਲ ਇਸ ਜਨਮ ਸਾਖੀ ਨੂੰ ਪੜ੍ਹਿਆ ਜਾਵੇ ਤਾਂ ਸਹਿਜੇ ਹੀ ਪਤਾ ਲੱਗ ਜਾਂਦਾ ਹੈ ਕਿ ਇਹ ਜਨਮ ਸਾਖੀ ਕਦੋਂ ਕੁ ਲਿਖੀ ਗਈ ਹੋਵੇਗੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਬਦਾਂ ਦੀ ਜੋ ਤਰਤੀਬ ਹੈ, ਉਹ ਪੰਚਮ ਪਾਤਸ਼ਾਹ ਜੀ ਦੀ ਬਣਾਈ ਹੋਈ ਹੈ, ਪਰ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਕਈ ਥਾਈਂ ਉਸੇ ਤਰਤੀਬ ਨਾਲ ਸ਼ਬਦ ਦਿੱਤੇ ਹਨ, ਜਿਸ ਤਰਤੀਬ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਹਨ ਅਤੇ ਪਹਿਲੀ ਪਾਤਸ਼ਾਹੀ ਤੋਂ ਬਿਨਾਂ ਦੂਜੀਆਂ ਪਾਤਸ਼ਾਹੀਆਂ ਦੇ ਸ਼ਬਦ ਵੀ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਹਨ, ਮਸੰਦ ਸ਼ਬਦ ਸਿੱਖਾਂ ਵਿਚ ਪੰਚਮ ਪਾਤਸ਼ਾਹ ਜੀ ਦੇ ਸਮੇਂ ਤੋਂ ਪ੍ਰਚਲਤ ਹੋਇਆ ਹੈ, ਪਰ ਇਹ ਸ਼ਬਦ ਵੀ ਇਸ ਜਨਮ ਸਾਖੀ ਵਿਚ ਮਿਲਦਾ ਹੈ। ਕਸ਼ਮੀਰ ਵਾਲੀ ਸਾਖੀ ਅੱਖਰੋ-ਅੱਖਰ ਪੁਰਾਤਨ ਜਨਮ ਸਾਖੀ ਦੀ ਨਕਲ ਹੈ ਅਤੇ ਹੋਰ ਵੀ ਕਈ ਗੱਲਾਂ ਐਸੀਆਂ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਸ੍ਰੀ ਦਸਮੇਸ਼ ਜੀ ਦੇ ਸਮੇਂ ਵਿਚ ਹੀ ਲਿਖੀ ਗਈ ਹੋਵੇਗੀ, ਇਸ ਤੋਂ ਪਹਿਲਾਂ ਨਹੀਂ।

ਭਾਈ ਬਾਲੇ ਵਾਲੀ ਜਨਮ ਸਾਖੀ ਜੋ ਅੱਜਕਲ੍ਹ ਪਰਚੱਲਤ ਹੈ, ਇਸ ਵਿਚ ਤੇ ਅਸਲੀ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਬਹੁਤ ਭੇਦ ਹੈ। ਸਿੱਖਾਂ ਨੇ 'ਪੁਰਾਤਨ ਜਨਮ ਸਾਖੀ' ਨੂੰ ਤਾਂ ਭੁਲਾ ਦਿੱਤਾ, ਪਰ ਭਾਈ ਬਾਲੇ ਵਾਲੀ ਜਨਮ ਸਾਖੀ ਕੱਢ ਕੇ ਬਾਕੀ ਸਾਰੀ ਨੂੰ ਪ੍ਰਵਾਨ ਕਰ ਲਿਆ ਹੈ। ਜੇ ਕਰ ਭਾਈ ਬਾਲੇ ਵਾਲੀ ਅਸਲੀ ਜਨਮ ਸਾਖੀ ਨੂੰ ਵੇਖਿਆ ਜਾਵੇ ਤਾਂ ਸਹਿਜੇ ਹੀ ਪਤਾ ਲੱਗ ਜਾਂਦਾ ਹੈ ਕਿ ਇਸ ਦਾ ਲਿਖਣ ਵਾਲਾ ਕੋਈ ਹੰਦਾਲੀਆਂ ਹੈ ਅਤੇ ਜੇ ਕਰ ਬਾਲਾ ਹੰਦਾਲ ਜੀ ਦੇ ਪੁੱਤਰ ਦੀਆਂ ਪਰਚੀਆਂ ਤੇ ਇਸ ਜਨਮ ਸਾਖੀ ਨੂੰ ਰਲਾ ਕੇ ਪੜ੍ਹਿਆ ਜਾਵੇ ਤਾਂ ਸਾਫ ਸਿੱਧ ਹੋ ਜਾਂਦਾ ਹੈ ਕਿ ਇਹ ਦੋਵੇਂ ਸਾਖੀਆਂ ਇਕ ਹੀ ਕਲਮ ਦੀਆਂ ਲਿਖੀਆਂ ਹੋਈਆਂ ਹਨ, ਜਿਸ ਦਾ ਅੰਤ੍ਰੀਵ ਭਾਵ ਸਤਿਗੁਰੂ ਜੀ ਨੂੰ ਛੋਟਾ ਤੇ ਬਾਬਾ ਹੰਦਾਲ ਨੂੰ ਵੱਡਾ ਸਿੱਧ ਕਰਨਾ ਸੀ।

ਇਸ ਲਈ ਕਿ ਇਹ ਜਨਮ ਸਾਖੀ ਸਿੱਖਾਂ ਵਿਚ ਸਹਿਜ ਨਾਲ ਪ੍ਰਚਲੱਤ ਹੋ ਸਕੇ, ਇਸ ਦਾ ਕਰਤਾ ਭਾਈ ਬਾਲਾ ਬਣਾਇਆ ਗਿਆ, ਜਿਸ ਨੂੰ ਸਤਿਗੁਰੂ ਜੀ ਦਾ

ਸਾਖੀ ਬਣਾ ਕੇ ਵਧੀਕ ਪਰਮਾਣੀਕ ਬਨਾਉਣ ਦਾ ਜਤਨ ਕੀਤਾ ਗਿਆ, ਪਰ ਅਸਲ ਗੱਲ ਇਹ ਹੈ ਕਿ ਭਾਈ ਬਾਲਾ ਕੋਈ ਹੋਇਆ ਹੀ ਨਹੀਂ।

ਭਾਈ ਗੁਰਦਾਸ ਜੀ ਨੇ ਯਾਰਵੀਂ ਵਾਰ ਵਿਚ ਉਨ੍ਹਾਂ ਸਭ ਸਿੱਖਾਂ ਦੇ ਨਾਮ ਲਿਖੇ ਹਨ, ਜਿਨ੍ਹਾਂ ਦਾ ਕਿਸੇ ਨਾ ਕਿਸੇ ਪਾਤਸ਼ਾਹੀ ਨਾਲ ਸੰਬੰਧ ਰਿਹਾ ਹੈ। ਸਤਿਗੁਰੂ ਨਾਨਕ ਜੀ ਦੇ ਸਿੱਖਾਂ ਵਿਚੋਂ ਭਾਈ ਮਰਦਾਨੇ ਦਾ ਨਾਮ ਤਾਂ ਆਉਂਦਾ ਹੈ, ਪਰ ਭਾਈ ਬਾਲੇ ਦਾ ਨਾਮ ਕਿਤੇ ਨਹੀਂ ਆਉਂਦਾ। ਜਿਸ ਤੋਂ ਸਿੱਧ ਹੈ ਕਿ ਭਾਈ ਬਾਲਾ ਕੋਈ ਸੀ ਹੀ ਨਹੀਂ। ਇਸੇ ਤਰ੍ਹਾਂ ਕਿਸੇ ਵੀ ਪੁਰਾਣੀ ਲਿਖਤ ਵਿਚ ਭਾਈ ਬਾਲੇ ਦਾ ਨਾਮ ਨਹੀਂ ਆਉਂਦਾ, ਪਰ ਭਾਈ ਮਰਦਾਨੇ ਦਾ ਨਾਮ ਹਰ ਇਕ ਲਿਖਤ ਵਿਚ ਹੈ। ਅਨੋਖੀ ਗੱਲ ਹੈ ਕਿ ਸਤਿਗੁਰੂ ਜੀ ਦਾ ਐਸਾ ਨਿਕਟ ਵਰਤੀ ਸਿੱਖ ਹੋਵੇ ਤੇ ਭਾਈ ਗੁਰਦਾਸ ਜੀ ਜਾਂ ਕਿਸੇ ਪੁਰਾਤਨ ਸਿੱਖ ਨੂੰ ਉਸ ਦਾ ਪਤਾ ਨਾ ਹੋਵੇ।

ਚੂੰਕਿ ਬਾਬਾ ਹੰਦਾਲ ਜੀ ਦੇ ਪੁੱਤਰ ਬਿਧੀ ਚੰਦ ਨੇ ਆਪਣੇ ਪਿਤਾ ਨੂੰ ਸਤਿਗੁਰੂ ਜੀ ਨਾਲੋਂ ਵੱਡਾ ਸਿੱਧ ਕਰਨਾ ਸੀ, ਇਸ ਲਈ ਉਸ ਨੇ ਭਾਈ ਬਾਲੇ ਦਾ ਨਾਮ ਘੜ ਕੇ ਕਈ ਅਯੋਗ ਗੱਲਾਂ ਭਾਈ ਬਾਲੇ ਦੇ ਮੂੰਹੋਂ ਅਖਵਾਈਆਂ ਅਤੇ ਸਤਿਗੁਰੂ ਜੀ ਨੂੰ ਛੋਟਾ ਸਿੱਧ ਕਰਨ ਦੇ ਜਤਨ ਵਿਚ ਹੀ ਆਪ ਦੇ ਪਰਗਟ ਹੋਣ ਦਾ ਮਹੀਨਾ ਕੱਤਕ ਮੰਨਿਆ, ਜੋ ਹਿੰਦੂਆਂ ਵਿਚ ਬੜਾ ਭੈੜਾ ਮਹੀਨਾ ਗਿਣਿਆ ਜਾਂਦਾ ਹੈ। ਇਥੋਂ ਤਕ ਕਿ ਜਿਸ ਤ੍ਰੀਮਤ ਦੇ ਇਸ ਮਹੀਨੇ ਬਾਲਕ ਹੋਵੇ, ਉਸ ਨੂੰ ਘਰੋਂ ਕੱਢ ਦੇਣ ਦਾ ਹੁਕਮ ਹੈ। ਇਸ ਤੋਂ ਲੇਖਕ ਦਾ ਇਹ ਭਾਵ ਸੀ ਕਿ ਸਤਿਗੁਰੂ ਜੀ ਦਾ ਅਵਤਾਰ ਹੋਣਾ ਤਾਂ ਕਿਤੇ ਰਿਹਾ, ਪੈਦਾਇਸ਼ ਦੇ ਲਿਹਾਜ਼ ਨਾਲ ਮਾਮੂਲੀ ਆਦਮੀ ਵੀ ਨਹੀਂ ਸਨ।

ਅਠਾਰਾਂ ਵਰ੍ਹੇ ਹੋਏ ਹਨ ਕਿ ਮੈਂ 'ਕੱਤਕ ਕਿ ਵਿਸਾਖ' ਨਾਮੇ ਇਕ ਪੁਸਤਕ ਲਿਖੀ ਸੀ, ਜਿਸ ਵਿਚ ਮੈਂ ਸਿੱਧ ਕੀਤਾ ਸੀ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਹੰਦਾਲੀਆਂ ਦੀ ਲਿਖੀ ਹੋਈ ਹੈ, ਭਾਈ ਬਾਲਾ ਕੋਈ ਨਹੀਂ ਹੋਇਆ ਅਤੇ ਸਤਿਗੁਰੂ ਨਾਨਕ ਜੀ ਕੱਤਕ ਪੂਰਨਮਾਸ਼ੀ ਨੂੰ ਨਹੀਂ ਸਗੋਂ ਵਸਾਖ ਸੁਦੀ ਤਿੰਨ ਨੂੰ ਪਰਗਟ ਹੋਏ ਸਨ। ਜਿਸ ਸੱਜਣ ਨੇ ਵਿਸਥਾਰ ਨਾਲ ਇਸ ਗੱਲ ਦੀ ਖੋਜ ਕਰਨੀ ਹੋਵੇ, ਉਹ 'ਕਤਕ ਕਿ ਵਸਾਖ' ਨਾਮੇ ਕਿਤਾਬ ਨੂੰ ਪੜ੍ਹ ਵੇਖੇ।

ਮੁੱਕਦੀ ਗੱਲ ਇਹ ਕਿ ਵਸਾਖ ਸੁਦੀ ੩ ਨੂੰ ਗੁਰੂ ਨਾਨਕ ਸਾਹਿਬ ਦਾ ਜਨਮ ਪੰਚਮ ਪਾਤਸ਼ਾਹੀ ਜੀ ਦੇ ਸਮੇਂ ਸ਼ੁੱਧ ਮੰਨਿਆ ਜਾਂਦਾ ਸੀ। ਇਹੋ ਤਾਰੀਖ ਪੁਰਾਤਨ ਸਿੱਖਾਂ ਵਿਚ ਪਰਚੱਲਤ ਸੀ। ਕੱਤਕ ਪੂਰਨਮਾਸ਼ੀ ਦਾ ਰਿਵਾਜ ਭਾਈ ਬਾਲੇ ਵਾਲੀ ਜਨਮ ਸਾਖੀ ਤੋਂ ਤੁਰਿਆ, ਜੋ ਹੰਦਾਲੀਆਂ ਦੀ ਲਿਖੀ ਹੋਈ ਤੇ ਹੋਛੇ ਭਾਵ ਨਾਲ ਲਿਖੀ ਹੋਈ ਹੈ। ਇਸ ਲਈ ਸਤਿਗੁਰੂ ਜੀ ਦੇ ਪ੍ਰਗਟ ਹੋਣ ਦੀ ਤਾਰੀਖ ਵਸਾਖ ਸੁਦੀ ਤਿੰਨ ਹੀ ਹੈ, ਕੱਤਕ ਪੂਰਨਮਾਸ਼ੀ ਨਹੀਂ ਹੈ।

# ਸਰਹੰਦ ਦਾ ਸਾਕਾ [1], ਨੰਬਰ੧

## ਖੋਜ ਭਰੀ ਇਤਿਹਾਸਕ ਵਿਚਾਰ

ਸਰਹੰਦ ਦਾ ਸਾਕਾ ਇਕ ਪ੍ਰਸਿੱਧ ਇਤਿਹਾਸਕ ਗੱਲ ਹੈ। ਦੋਵੇਂ ਛੋਟੇ ਸਾਹਿਬਜ਼ਾਦੇ ਸਣੇ ਮਾਤਾ ਗੂਜਰੀ ਜੀ ਦੇ ਸਰਹੰਦ ਲਿਆਂਦੇ ਗਏ ਅਤੇ ਭਾਣਾ ਵਰਤਾਇਆ ਗਿਆ। ਅੱਡ-ਅੱਡ ਇਤਿਹਾਸਾਂ ਵਿਚ ਅੱਡ-ਅੱਡ ਹਾਲ ਦਿੱਤੇ ਹਨ।

ਪਹਿਲੇ ਇਤਿਹਾਸਾਂ ਵਿਚ, ਜੋ ਇਸ ਤੋਂ ਕੋਈ ਸੌ ਸਾਲ ਮਗਰੋਂ ਲਿਖੇ ਗਏ, ਇਹ ਮੰਨਿਆ ਹੈ ਕਿ ਸਾਹਿਬ ਜੁਝਾਰ ਸਿੰਘ ਅਤੇ ਫਤਹਿ ਸਿੰਘ ਜੀ ਨੂੰ ਨਾਜ਼ਮ ਨੇ ਕਤਲ ਕਰਵਾਇਆ, ਪਰ ਪਿਛਲੇ ਇਤਿਹਾਸਾਂ ਵਿਚ ਇਹ ਮੰਨਿਆ ਹੈ ਕਿ ਸਾਹਿਬ ਜ਼ੋਰਾਵਰ ਸਿੰਘ ਅਤੇ ਫਤਹਿ ਸਿੰਘ ਜੀ ਨੂੰ ਨਾਜ਼ਮ ਨੇ ਨੀਹਾਂ ਵਿਚ ਚਿਣਵਾਇਆ। ਇਹਨਾਂ ਪਹਿਲੇ ਤੇ ਪਿਛਲੇ ਇਤਿਹਾਸਾਂ ਵਿਚ ਇਸ ਸਾਕੇ ਦੇ ਹਾਲਾਂ ਸੰਬੰਧੀ ਹੋਰ ਵੀ ਭੇਦ ਹਨ, ਪਰ ਮੈਂ ਉਨ੍ਹਾਂ ਨੂੰ ਇਥੇ ਛੱਡ ਦੇਂਦਾ ਹਾਂ ਅਤੇ ਕੇਵਲ ਇਸੇ ਗੱਲ ਨੂੰ ਲੈਂਦਾ ਹਾਂ, ਕਿ ਸਾਹਿਬਜ਼ਾਦੇ ਕਤਲ ਕੀਤੇ ਗਏ ਸਨ ਕਿ ਨੀਹਾਂ ਵਿਚ ਚਿਣੇ ਗਏ ਸਨ।

### ੧–ਸ੍ਰੀ ਗੁਰ ਸੋਭਾ–

ਕਵਿ ਸੈਨਾਪਤਿ ਸ੍ਰੀ ਦਸਮੇਸ਼ ਜੀ ਦੇ ਹਜ਼ੂਰੀ ਕਵੀਆਂ ਵਿਚੋਂ ਇਕ ਪ੍ਰਸਿੱਧ ਕਵੀ ਸਨ। ਜਦ ਸ੍ਰੀ ਦਸਮੇਸ਼ ਜੀ ਨੇ ਖਾਲਸਾ ਸਾਜਿਆ, ਤਾਂ ਆਪ ਨੇ ਸਤਿਗੁਰੂ ਜੀ ਦੀ ਸੋਭਾ ਵਜੋਂ ਸੰਮਤ ੧੭੫੮ ਬਿ: (੧੭੦੧ ਈ:) ਵਿਚ ਇਹ ਕਵਿਤਾ ਰਚੀ ਅਤੇ ਉਸ ਸਮੇਂ ਤੀਕ ਦੇ ਇਤਿਹਾਸਕ ਹਾਲ ਵੀ ਲਿਖੇ, ਜੋ 'ਬਚਿੱਤ੍ਰ ਨਾਟਕ' ਦੇ ਆਧਾਰ ਉੱਤੇ ਹੀ ਹਨ। ਇਸ ਤੋਂ ਮਗਰੋਂ ਜੋ ਜ਼ਰੂਰੀ ਗੱਲਾਂ ਹੋਈਆਂ ਉਹ ਵੀ ਫੇਰ ਮਗਰੋਂ ਵਧਾਈਆਂ ਗਈਆਂ ਅਤੇ 'ਸ੍ਰੀ ਗੁਰੁ ਸੋਭਾ' ਵਿਚ ਸ੍ਰੀ ਦਸਮੇਸ਼ ਜੀ ਦੇ ਜੋਤੀ ਜੋਤਿ ਸਮਾਉਣ ਤੀਕ ਦੇ ਹਾਲ ਪੂਰੇ ਕੀਤੇ ਗਏ।

ਐਸਾ ਮਾਲੂਮ ਹੁੰਦਾ ਹੈ ਕਿ ਸੈਨਾਪਤਿ ਉਸ ਸਮੇਂ ਦਿੱਲੀ ਰਹਿੰਦਾ ਹੋਵੇਗਾ। ਸ੍ਰੀ ਦਸਮੇਸ਼ ਜੀ ਦੇ ਹਾਲ, ਜਿਨ੍ਹਾਂ ਦਾ ਸੰਬੰਧ ਦਿੱਲੀ ਤੋਂ ਨੰਦੇੜ ਤੀਕ ਹੈ, ਐਸੇ ਸੋਹਣੇ, ਸਪੱਸ਼ਟ ਤੇ ਅਸਲ ਹਨ ਕਿ ਪਿਛਲੇ ਇਤਿਹਾਸਾਂ ਵਿਚ ਇਹਨਾਂ ਦੀ ਹੀ ਨਕਲ

---

*੧ ਰਸਾਲਾ ਫੁਲਵਾੜੀ, ਜਨਵਰੀ ੧੯੨੯, ਸਫਾ ੧੮੨।*

 

ਕੀਤੀ ਜਾਪਦੀ ਹੈ ਅਤੇ ਜਿਨ੍ਹਾਂ ਇਤਿਹਾਸਾਂ ਵਿਚ ਇਹਨਾਂ ਗੱਲਾਂ ਦੀ ਨਕਲ ਨਹੀਂ ਕੀਤੀ ਗਈ। (ਜਿਹਾ ਕਿ ਸੂਰਜ ਪ੍ਰਕਾਸ਼ ਆਦਿ) ਉਨ੍ਹਾਂ ਵਿਚ ਬੁਹਤ ਸਾਰੀਆਂ ਭੁੱਲਾਂ ਹਨ। ਇਹ ਰਚਨਾ ਅਕਾਲੀ ਕੌਰ ਸਿੰਘ ਜੀ ਦੇ ਉੱਦਮ ਨਾਲ ਛਪ ਚੁੱਕੀ ਹੋਈ ਹੈ ਤੇ ਆਮ ਮਿਲਦੀ ਹੈ।

ਖਾਲਸਾ ਸਾਜਣ ਤੀਕ ਦੇ ਜੋ ਹਾਲ ਕਵਿ ਸੈਨਾਪਤਿ ਜੀ ਨੇ ਲਿਖੇ ਹਨ, ਉਹ ਬੱਚਿਤ੍ਰ ਨਾਟਕ ਦੇ ਆਧਾਰ 'ਤੇ ਹੋਣ ਕਰ ਕੇ ਅੱਖਰੋ-ਅੱਖਰ ਠੀਕ ਹਨ। ਪਰ ਪਿੱਛੋਂ ਜੋ ਹਾਲ ਆਪ ਨੇ ਲਿਖੇ ਹਨ, ਉਹ ਸੁਣੇ-ਸੁਣਾਏ ਹਾਲ ਹਨ ਅਤੇ ਉਹਨਾਂ ਵਿਚ ਕੁਝ ਕੁ ਅਸ਼ੁੱਧੀਆਂ ਵੀ ਹਨ। ਪਰ ਤਦ ਵੀ ਆਪ ਦੀ ਰਚਨਾ ਅਮੋਲਕ ਅਤੇ ਪ੍ਰਮਾਣੀਕ ਹੈ।

ਆਪ ਲਿਖਦੇ ਹਨ ਕਿ ਸਤਿਗੁਰੂ ਜੀ ਸਣੇ ਚੌਹਾਂ ਸਾਹਿਬਜ਼ਾਦਿਆਂ ਤੇ ਮਾਤਾ ਗੂਜਰੀ ਜੀ ਦੇ ਚਮਕੌਰ ਦੀ ਹਵੇਲੀ ਵਿਚ ਆ ਗਏ। ਲੜਦੇ-ਲੜਦੇ ਸਿੰਘ ਸ਼ਹੀਦ ਹੁੰਦੇ ਗਏ। ਅੰਤ ਨੂੰ ਸਾਹਿਬ ਅਜੀਤ ਸਿੰਘ ਜੀ ਵੀ ਲੜਦੇ ਸ਼ਹੀਦ ਹੋ ਗਏ।

**ਦੋਹਰਾ–**

*ਹਿਤ ਚਿਤ ਕੈ ਤਾਹੀ ਸਮੈ, ਚਰਨ ਕਵਲ ਸੋ ਧਯਾ।*
*ਵਹਗੁਰੂ ਮੁਖ ਤੇ ਕਹਿਓ, ਸਮੈ ਅੰਤ ਕੀ ਤਾਨ।।੫੩।।੫੨੧।।*

**ਸਵੈਯਾ–**

*ਦੇਖਨ ਕੋ ਬਿਧ ਯੋ ਹੀ ਭਈ ਪ੍ਰਭੁ, ਕੀ ਗਤਿ ਕੀ ਕੋਊ ਕਾ ਮਿਤਿ ਜਾਨੇ।*
*ਜੂਝ ਪਰੇ ਕਿ ਗਏ ਕਿਤਹੂੰ ਦਿਸ, ਦੇਖ ਰਹੈ ਕਿਨਹੂ ਨ ਪਛਾਨੇ।*
*ਲੋਥਨ ਮੈਂ ਨਹੀ ਲੋਥ ਪਰੀ, ਨਿਕਸੇ ਕਿਤਹੂ ਕਿਨਹੂ ਨਹੀਂ ਮਾਨੇ।*
*ਏਕ ਬਿਚਾਰ ਬਿਚਾਰ ਕਿਯੋ ਕੋਉ, ਤਾਕੋ ਬਿਚਾਰ ਬਿਚਾਰ ਨ ਆਨੇ।।੫੪।।੫੨੨।।*

**ਦੋਹਰਾ–**

*ਜਬ ਦੇਖਿਓ ਜੁਝਾਰ ਸਿੰਘ, ਸਮਾ ਪਹੂਚਯੋ ਆਨ।*
*ਦੌਰਯੋ ਦਲ ਮੈਂ ਧਾਇ ਕੈ, ਕਰ ਮੈ ਗਹੀ ਕਮਾਨ।।੫੫।।੫੨੩।।*

ਆਪ ਨੇ ਬਹੁਤ ਪਠਾਣ ਮਾਰੇ, ਪਰ ਆਪ ਸ਼ਹੀਦ ਨਹੀਂ ਹੋਏ। ਓਦੋਂ ਹੀ ਸਾਹਿਬ ਜ਼ੋਰਾਵਰ ਸਿੰਘ ਜੀ ਵੀ ਵੈਰੀਆਂ ਉੱਤੇ ਜਾ ਪਏ ਅਤੇ ਬਹੁਤ ਵੈਰੀ ਮਾਰ ਕੇ ਆਪ ਲੜਦੇ ਭਿੜਦੇ ਤੁਰਕਾਨੀ ਸੈਨਾ ਤੋਂ ਪਾਰ ਹੋ ਗਏ–

**ਦੋਹਰਾ–**

*ਪਟਕ ਪੁਟਕ ਕੈ ਕਟਕ ਕੋ, ਝਟਕਿ ਨਿਕਸਿ ਗਯੋ ਪਾਰ।*
*ਜੋਰਾਵਰ ਪ੍ਰਭੁ ਜੋਰ ਕਰਿ ਰਾਖ ਲਿਯੋ ਕਰਤਾਰ।।੬੫।।੫੩੩।।*

ਜਦ ਸ੍ਰੀ ਦਸਮੇਸ਼ ਜੀ ਬਹਾਦਰ ਸ਼ਾਹ ਦੇ ਨਾਲ ਆਗਰੇ ਤੋਂ ਰਾਜਪੂਤਾਨੇ ਵੱਲ ਚੱਲੇ, ਤਾਂ ਸ਼ਾਹ ਤੋਂ ਅੱਡ ਹੋ ਕੇ ਸਤਿਗੁਰੂ ਜੀ ਕੁਝ ਦਿਨ ਤਾਲ ਉੱਤੇ ਰਹੇ, ਉਥੇ ਹੀ

ਸਾਹਿਬ ਜੋਰਾਵਰ ਸਿੰਘ ਜੀ ਸ੍ਰੀ ਦਸਮੇਸ਼ ਜੀ ਨੂੰ ਆ ਮਿਲੇ-

**ਦੋਹਰਾ-**

*ਬਾਗ ਛੋੜਿ ਪ੍ਰਭ ਜੀ ਤਬੈ, ਗਉਨ ਤਹਾਂ ਤੇ ਕੀਨ।*
*ਐਤਬਾਰ ਪੁਰ ਆਨ ਕੈ, ਧਾਮ ਤਾਲ ਪਰ ਦੀਨ।।੪੪।੭੩੨।।*

**ਚੌਪਈ-**

*ਅਲਪ ਦਿਵਸ ਕਛੁ ਤਹਾਂ ਬਿਤਾਏ।*
*ਸਾਹਿਬ ਜੋਰਾਵਰ ਸਿੰਘ ਜੀ ਆਏ।*
*ਅਨੰਦ ਭਯੋ ਬਿਧਿ ਅਨਿਕ ਅਪਾਰਾ।*
*ਦਯਾ ਕਰੀ ਪੂਰਨ ਕਰਤਾਰਾ।।੪੫।੭੩੩।।*

ਪਰ ਇਸ ਤੋਂ ਅੱਗੇ ਕਵੀ ਜੀ ਨੇ ਨਹੀਂ ਦੱਸਿਆ ਕਿ ਸਾਹਿਬ ਜੋਰਾਵਰ ਸਿੰਘ ਜੀ ਕਿਥੇ ਗਏ।

ਜਦ ਸਾਹਿਬ ਜੋਰਾਵਰ ਸਿੰਘ ਜੀ ਤੁਰਕਾਨੀ ਦਲ ਨੂੰ ਚੀਰ ਕੇ ਨਿਕਲ ਗਏ ਤਾਂ ਸੰਤ ਸਿੰਘ ਤਲਵਾਰ ਫੜ ਕੇ ਵੈਰੀਆਂ ਉਤੇ ਜਾ ਪਿਆ ਅਤੇ ਕਈਆਂ ਨੂੰ ਮਾਰ ਕੇ ਅੰਤ ਸ਼ਹੀਦ ਹੋ ਗਿਆ।



**ਦੋਹਰਾ-**

*ਕਹੈ ਖਾਲਸਾ ਖਾਲਸਾ, ਦੂਸਰ ਅਉਰ ਨਾ ਆਸ।*
*ਵਾਹਿਗੁਰੂ ਮੁਖ ਤੇ ਕਹਯੋ, ਸੰਤ ਸਿੰਘ ਤਜੇ ਸਾਸ।।੬੯।।੫੩੭।।*

**ਦੋਹਰਾ-**

*ਬਹੁਤ ਸੂਰ ਜੂਝੇ ਤਹਾਂ, ਜੋਧਾ ਬਡੇ ਅਪਾਰ।*
*ਗਹਿ ਕਮਾਨ ਤਾਹੀ ਸਮੈ, ਭਏ ਆਪ ਅਸਵਾਰ।।੭੦।।੫੩੮।।*

ਸਤਿਗੁਰੂ ਜੀ ਨੇ ਵੈਰੀ ਉੱਤੇ ਬਹੁਤ ਤੀਰ ਮਾਰੇ। ਉਸੇ ਹੀ ਸਮੇਂ ਇਕ ਵੈਰੀ ਨੇ ਐਸਾ ਵਾਰ ਕੀਤਾ ਕਿ ਆਪ ਦੀ ਉਂਗਲੀ ਦੀ ਇਕ ਪੋਰੀ ਕੱਟੀ ਗਈ। ਫੇਰ ਆਪ ਕਿਸੇ ਪਾਸੇ ਨੂੰ ਨਿਕਲ ਗਏ-

**ਸਵੈਯਾ-**

ਤਬ ਹੀ ਗਹਿ ਬਾਨ ਕਮਾਨ ਗਹੀ, ਕਰ ਮੈ ਸਜਿ ਕੈ ਦਲ ਕੌ ਉਠਿ ਧਾਏ।
ਮਾਰਤ ਤੀਰ ਬਿਲੰਮੁ ਨਹੀਂ ਕਛੁ, ਚੋਟ ਪੈ ਚੋਟ ਕਰੈ ਧੁਨਿ ਲਾਏ।
ਤਾਹਿ ਸਮੈ ਪ੍ਰਭੁ ਕੌਤਕ ਕੈ ਇਕ, ਦੂਤ ਨੇ ਚੋਟ ਕਰੀ ਖੁਨਸਾਏ।
ਯੌ ਪ੍ਰਭੁ ਜੀ ਕਰਨੀ ਇਵ ਹੀ ਇਕ, ਉਂਗਲ ਪੋਰ ਰਹੀ ਤਿਹ ਠਾਏ।।੭੧।।੫੩੯।।

**ਦੋਹਰਾ-**

*ਪ੍ਰਭ ਰਚਨਾ ਐਸੀ ਭਈ, ਚਲੇ ਅਵਰ ਦਿਸ ਧਾਇ।*

*ਪੈ ਕਿਨਹੂ ਦੇਖਯੋ ਨਹੀਂ, ਇਮ ਪ੍ਰਭੂ ਭਏ ਸਹਾਇ।੭੨।।੫੪੦।।*

ਹੁਣ ਸਾਰੇ ਦਾ ਸਾਰਾ ਤੁਰਕਾਨੀ ਦਲ ਚਮਕੌਰ ਉਤੇ ਆ ਪਿਆ ਅਤੇ ਸਾਹਿਬਜ਼ਾਦਿਆਂ ਨੂੰ ਫੜ ਕੇ ਸਰਹੰਦ ਲੈ ਗਏ, ਜਿਥੇ ਜੁਝਾਰ ਸਿੰਘ ਜੀ ਨੇ ਦੂਤਾਂ ਨੂੰ ਕਰੜੇ ਜਵਾਬ ਦਿੱਤੇ, ਤੇ ਅੰਤ ਨੂੰ ਸਾਹਿਬ ਜੁਝਾਰ ਸਿੰਘ ਤੇ ਫਤਹਿ ਸਿੰਘ ਜੀ ਪ੍ਰਭ ਲੋਕ ਨੂੰ ਸਿਧਾਰ ਗਏ–

**ਸਵੈਯਾ–**

*ਜੋ ਦਲ ਮੈ ਦਲ ਬਾਕੀ ਰਹੇ, ਮਿਲਿ ਕੈ ਸਬ ਹੀ ਚਮਕੌਰ ਪੈ ਧਾਏ।*
*ਸਾਹਿਬਜ਼ਾਦੇ ਲਿਯੇ ਗਹਿ ਕੈ, ਮਿਲਿ ਕੈ ਜਿਨ ਕੋ ਸਬ ਸੀਰੰਦ ਲਾਏ।*
*ਭਾਰੀ ਜਬਾਬ ਜੁਝਾਰ ਦਏ, ਸੁਨਿ ਕੈ ਸਬ ਦੂਤਨ ਅੰਗ ਪਿਰਾਏ।*
*ਯੋ ਪ੍ਰਭੁ ਕੋ ਕਰਨੀ ਤਬ ਹੀ, ਦੋਊ ਜੂਝਤ ਹੀ ਪ੍ਰਭੁ ਲੋਕ ਸਿਧਾਏ।੭੩।।੫੪੧।।*

**ਦੋਹਰਾ–**

*ਧੰਨਿ ਧੰਨਿ ਗੁਰਦੇਵ ਸੁਤ, ਤਨ ਕੋ ਲੋਭ ਨ ਕੀਨ।*
*ਧਰਮ ਰਾਖ ਕਲ ਮੋ ਗਏ, ਦਾਦੇ ਸੋ ਜਸੁ ਲੀਨ।।੭੪।।੫੪੨।।*
*ਫਤੇ ਸਿੰਘ ਜੁਝਾਰ ਸਿੰਘ, ਇਹ ਬਿਧਿ ਤਜੇ ਪ੍ਰਾਨ।*
*ਪ੍ਰਗਟ ਭਏ ਤਿਹੁ ਲੋਕ ਮੈ, ਜਾਨਤ ਸਕਲ ਜਹਾਨ।।੭੫।।੫੪੩।।*

ਉਸ ਸਮੇਂ ਸੈਨਾਪਤਿ ਜੀ ਨੇ ਜੋ ਕੁਝ ਸੁਣਿਆ, ਉਹ ਉੱਤੇ ਦੱਸਿਆ ਜਾ ਚੁੱਕਾ ਹੈ। ਹੋਰਨਾਂ ਗੱਲਾਂ ਦਾ ਜੇ ਕਰ ਖਿਆਲ ਨਾ ਕੀਤਾ ਜਾਵੇ ਤਾਂ ਇਤਨਾ ਤਾਂ ਸਪਸ਼ਟ ਹੈ ਕਿ ਸਰਹੰਦ ਵਿਚ ਸਾਹਿਬ ਜੁਝਾਰ ਸਿੰਘ ਜੀ ਅਤੇ ਸਾਹਿਬ ਫਤਹਿ ਸਿੰਘ ਜੀ ਪਰਲੋਕ ਸਿਧਾਰੇ ਸਨ ਅਤੇ ਕੰਧ ਵਿਚ ਨਹੀਂ ਚਿਣੇ ਗਏ ਸਨ। ਉਸ ਸਮੇਂ ਦੇ ਸਿੱਖਾਂ ਦਾ ਸਤਿਗੁਰੂ ਜੀ ਉੱਤੇ ਇਤਨਾ ਭਰੋਸਾ ਸੀ ਕਿ ਕੋਈ ਸਪਸ਼ਟ ਤੌਰ ਨਾਲ ਕਹਿ ਨਹੀਂ ਸਕਦਾ ਸੀ ਕਿ ਸਾਹਿਬਜ਼ਾਦੇ ਕਤਲ ਕੀਤੇ ਗਏ ਸਨ।

ਕਵੀ ਸੈਨਾਪਤਿ ਨੇ ਸੰਗਤਾਂ ਪਾਸੋਂ ਸੁਣ ਕੇ ਹੀ ਹਾਲ ਲਿਖੇ ਸਨ। ਸੋ ਉਸ ਸਮੇਂ ਕੁਝ ਦੀਆਂ ਕੁਝ ਅਫਵਾਹਾਂ ਸਨ, ਜਿਹਾ ਕਿ ਅੱਜ ਤੀਕ ਰੀਤ ਹੈ ਕਿ ਅਸਲ ਗੱਲ ਦੀ ਜਦ ਤੱਕ ਮੌਕੇ ਉੱਤੇ ਜਾ ਕੇ ਖੋਜ ਨਾ ਕੀਤੀ ਜਾਵੇ, ਹਰ ਇਕ ਦੱਸਣ ਵਾਲੇ ਪਾਸੋਂ ਅੱਡ-ਅੱਡ ਤਰ੍ਹਾਂ ਨਾਲ ਹੀ ਉਹ ਗੱਲ ਸੁਣੀ ਜਾਂਦੀ ਹੈ, ਪਰ ਤਦ ਵੀ ਇਸ ਗੱਲ ਵਿਚ ਭੁਲੇਖਾ ਪੈਣਾ ਔਖਾ ਹੈ ਕਿ ਸਾਹਿਬਜ਼ਾਦੇ ਕਤਲ ਕੀਤੇ ਗਏ ਸਨ, ਜਾਂ ਕਿ ਕੰਧਾਂ ਵਿਚ ਚਿਣੇ ਗਏ ਸਨ ਅਤੇ ਉਸ ਸਮੇਂ ਕਿਹੜੇ-ਕਿਹੜੇ ਸਾਹਿਬਜ਼ਾਦਿਆਂ ਨੇ ਭਾਣਾ ਵਰਤਾਇਆ ਸੀ।

## ਗੁਰ–ਬਿਲਾਸ ਸ੍ਰੀ ਦਸਮੇਸ਼ ਜੀ–

ਭਾਈ ਸੁੱਖਾ ਸਿੰਘ ਜੀ ਦੇ ਮਾਤਾ ਪਿਤਾ ਛੋਟੀ ਉਮਰ ਵਿਚ ਹੀ ਚੜ੍ਹਾਈ ਕਰ

ਗਏ ਸਨ। ਆਪ ਨੂੰ ਆਪ ਦੇ ਵੱਡੇ ਭਾਈ ਨੇ ਪਾਲਿਆ ਤੇ ਪੜ੍ਹਾਇਆ ਅਤੇ ਫਿਰ ਦੋਵੇਂ ਗੁਰਦੁਆਰਿਆਂ ਦੇ ਦਰਸ਼ਨਾਂ ਨੂੰ ਚੱਲੇ। ਰਾਹ ਵਿਚ ਨਾਨਕ ਮਤੇ ਆਪ ਦਾ ਭਾਈ ਗੁਜ਼ਰ ਗਿਆ ਅਤੇ ਸੁੱਖਾ ਸਿੰਘ ਜੀ ਫੇਰ ਪਟਨੇ ਸਾਹਿਬ ਜਾ ਰਹੇ। ਇਥੇ ਹੀ ਆਪ ਗਿਆਰਾਂ ਮਹੀਨੇ ਰਹੇ। ਫੇਰ ਆਪ ਅਨੰਦਪੁਰ ਸਾਹਿਬ ਆ ਰਹੇ। ਇਥੇ ਹੀ ਆਪ ਨੇ 'ਗੁਰ ਬਿਲਾਸ' ਲਿਖਿਆ ਜੋ ਸੰਮਤ ੧੮੫੪ ਬਿ: (੧੭੯੭ ਈ:) ਵਿਚ ਸੰਪੂਰਨ ਹੋਇਆ। ਸਾਡੇ ਪਾਸ ਸ੍ਰੀ ਦਸਮੇਸ਼ ਜੀ ਦਾ ਸਭ ਤੋਂ ਪਹਿਲਾ ਸੰਪੂਰਨ ਇਤਿਹਾਸ ਇਹੋ ਹੀ ਹੈ। ਇਸ ਤੋਂ ਤਿੰਨ ਸਾਲ ਪਿੱਛੋਂ ਹੀ 'ਮਹਿਮਾ ਪ੍ਰਕਾਸ਼' ਲਿਖਿਆ ਗਿਆ ਸੀ, ਪਰ ਸ੍ਰੀ ਦਸਮੇਸ਼ ਜੀ ਸੰਬੰਧੀ ਉਹ ਇਸ 'ਗੁਰ-ਬਿਲਾਸ' ਵਰਗਾ ਸੰਪੂਰਨ ਨਹੀਂ।

ਭਾਈ ਸੁੱਖਾ ਸਿੰਘ ਜੀ ਅਨੰਦਪੁਰ ਰਹਿੰਦੇ ਸਨ, ਇਸ ਲਈ ਆਪ ਮੌਕੇ ਦੇ ਲਿਖਾਰੀ ਹਨ। ਆਪ ਦਾ 'ਗੁਰ-ਬਿਲਾਸ' ਇਤਿਹਾਸਕ ਨਜ਼ਰ ਨਾਲ ਬੜੀ ਅਮੋਲਕ ਰਚਨਾ ਹੈ ਅਤੇ ਮੈਂ ਇਸ ਨੂੰ ਪ੍ਰਮਾਣੀਕ ਇਤਿਹਾਸ ਮੰਨਦਾ ਹਾਂ।

ਆਪ ਸਰਹੰਦ ਦੇ ਸਾਕੇ ਦਾ ਇਸ ਤਰ੍ਹਾਂ ਵਰਣਨ ਕਰਦੇ ਹਨ:-

*ਫਤੇ ਮ੍ਰਿਗਿੰਦ ਜੁਝਾਰ ਮ੍ਰਿਗੀਸਾ। ਯੌ ਕੌਤਕ ਕੀਨੋ ਜਗਦੀਸਾ।*
*ਹੁਤੋ ਮਸੰਦ ਨੀਚ ਇਕ ਪਾਪੀ। ਬਿੱਪ ਬੰਸ ਚੰਡਾਰ ਸੁ ਥਾਪੀ।।੨੩੯।।*
*ਰੌਪਰ ਦੇ ਵਹੁ ਰਾਹੁ ਭੁਲਾਈ। ਨਿਜ ਪੁਰ ਕੌ ਲੌ ਗਯੋ ਕਸਾਈ।*
*ਸਾਹਿਬਜ਼ਾਦੇ ਦੋਊ ਕੁਮਾਰ। ਤੀਜੇ ਦਾਦੀ ਸਾਥ ਨਿਹਾਰ।।੨੪੦।।*

ਜਦ ਸਾਰਾ ਵਹੀਰ ਸਰਸਾ ਲੰਘ ਕੇ ਰੋਪੜ ਪੁੱਜਾ ਤਾਂ ਇਕ ਬ੍ਰਾਹਮਣ ਮਸੰਦ ਦੋਹਾਂ ਛੋਟੇ ਸਾਹਿਬਜ਼ਾਦਿਆਂ ਤੇ ਉਨ੍ਹਾਂ ਦੀ ਦਾਦੀ ਨੂੰ ਆਪਣੇ ਪਿੰਡ ਵੱਲ ਲੈ ਗਿਆ। ਆਪ ਨਾਲ ਇਕ ਅੰਧਾ ਖਿਦਮਤਦਾਰ, ਧਨ ਤੇ ਚਾਰ ਖੱਚਰਾਂ ਸਨ। ਲੋਭ ਵਿਚ ਆ ਕੇ ਉਸ ਮਸੰਦ ਨੇ ਮੋਹਰਾਂ ਦੀ ਖੁਰਜੀ ਤਾਂ ਦੱਬ ਦਿੱਤੀ ਅਤੇ ਮੁਰੰਡੇ ਜਾ ਕੇ ਸਾਹਿਬਜ਼ਾਦਿਆਂ ਦੀ ਦੱਸ ਪਾ ਦਿੱਤੀ। ਇਥੋਂ ਸਾਹਿਬਜ਼ਾਦੇ ਤੇ ਮਾਤਾ ਜੀ ਵੈਰੀ ਦੇ ਹੱਥ ਪੈ ਗਏ ਤੇ ਸਰਹੰਦ ਲਿਆਂਦੇ ਗਏ।

ਉਥੇ ਸਾਹਿਬਜ਼ਾਦਿਆਂ ਨੂੰ ਕਿਹਾ ਗਿਆ ਕਿ ਨਵਾਬ ਨੂੰ ਸਲਾਮ ਕਰੋ, ਇਹ ਤੁਸਾਂ ਨੂੰ ਛੱਡ ਦੇਵੇਗਾ। ਤੁਹਾਡਾ ਪਿਤਾ ਤਾਂ ਚਮਕੌਰ ਵਿਚ ਮਾਰਿਆ ਗਿਆ ਤੇ ਉਸ ਦਾ ਸਿਰ ਦਿੱਲੀ ਘੱਲਿਆ ਗਿਆ। ਇਹ ਸੁਣ ਕੇ ਸਾਹਿਬ ਜੁਝਾਰ ਸਿੰਘ ਜੀ ਨੇ ਬੜੇ ਕਰੜੇ ਬਚਨ ਕੀਤੇ ਤੇ ਕਿਹਾ ਕਿ ਅਸੀਂ ਕੇਵਲ ਅਕਾਲ ਪੁਰਖ ਅੱਗੇ ਸਿਰ ਨਿਵਾ ਸਕਦੇ ਹਾਂ, ਹੋਰਨਾਂ ਦੇ ਸਿਰ ਜੁੱਤੀ ਮਾਰਦੇ ਹਾਂ। ਇਹ ਸੁਣ ਕੇ ਝੂਠੇ ਖੱਤਰੀ (ਸੁੱਚਾ ਨੰਦ) ਨੇ ਕਿਹਾ ਕਿ ਇਹ ਨਾਗਾਂ ਦੇ ਪੁੱਤਰ ਹਨ। ਇਹਨਾਂ ਨੂੰ ਕਰੋੜ ਵਾਰ ਕਹੋ, ਇਹ ਸਲਾਮ ਨੂੰ ਜੁੱਤੀ ਮਾਰਨਗੇ।

ਗੱਲ ਕੀ, ਸਲਾਮ ਕਰਨ ਤੇ ਮੁਸਲਮਾਨ ਹੋ ਜਾਣ ਲਈ ਬਹੁਤ ਕਿਹਾ ਗਿਆ,

ਪਰ ਗੁਰੂ ਦੇ ਲਾਲਾਂ ਨੇ ਸਗੋਂ ਕਰੜੇ ਉੱਤਰ ਦਿੱਤੇ:-

*ਭਾਰੀ ਜਬਾਬ ਸੁਨੇ ਜਬ ਨੀਚਨ, ਤਉ ਮਨ ਮੈ ਸੁਨ ਕੇ ਖੁਨਸਾਏ।*
*ਕੋਪੁ ਕਰਯੋ ਅਤਿ ਹੀ ਮਨ ਭੀਤਰ, ਮਾਰਨ ਕੋ ਤਿਨ ਭ੍ਰਿਤ ਬੁਲਾਏ।*
*ਜਾਇ ਅਕਾਜ ਕਰਯੋ ਉਨ ਦੂਤਨ, ਦੀਪ ਬੁਝਾਇ ਕੁਲੰਕ ਲਗਾਏ।*
*ਮਾਨਹੁ ਜੀਵਤ ਹੈਂ ਜਗ ਮੈਂ, ਜੁਗ ਚਾਰ ਜਸੋ ਜਿਹ ਕ੍ਰਿਤਿ ਸਮਾਏ।।੨੭੧।।*

ਇਹ ਗੱਲ ਵੇਖ ਕੇ ਮਲੇਰ ਪਤੀ ਨੇ ਉਸ ਖੱਤਰੀ ਨੂੰ ਧਿਰਕਾਰਿਆ ਕਿ ਤੂੰ ਇਹ ਕੀ ਕੰਮ ਕਰਵਾਇਆ ਹੈ, ਸ਼ੀਰ-ਖੋਰਾਂ ਨੂੰ ਮਰਵਾ ਕੇ ਤੂੰ ਕਿਹੜਾ ਰਣ ਜਿੱਤਿਆ ਹੈ।

ਉਥੇ ਇਕ ਟੋਡਰ ਮੱਲ ਖੱਤਰੀ ਹੁੰਦਾ ਸੀ, ਉਸ ਨੇ ਬਹੁਤ ਸਾਰਾ ਧਨ ਦੇ ਕੇ ਸਾਹਿਬਜ਼ਾਦਿਆਂ ਦੇ ਸਰੀਰ, ਸਸਕਾਰ ਲਈ ਲੈ ਲਏ। ਉਹ ਆ ਕੇ ਕੀ ਵੇਖਦਾ ਹੈ ਕਿ:-

*ਦੋਊ ਸਿਸਨ ਕੇ ਸੀਸ ਉਤਾਰੀ।*
*ਦਏ ਕਾਟ ਉਨ ਅਧਮ ਗਵਾਰੀ।। ੨੭੪।।*

ਇਸ ਸਿੱਖ ਨੇ ਜਾ ਕੇ ਮਾਤਾ ਨੂੰ ਇਸ ਭਾਣੇ ਦੀ ਖਬਰ ਸੁਣਾਈ ਤਾਂ ਆਪ ਨੇ ਉਸ ਸਿੱਖ ਦੀ ਛਾਪ ਵਿਚ ਜੋ ਹੀਰੇ ਦੀ ਕਣੀ ਲੱਗੀ ਹੋਈ ਸੀ, ਉਸ ਨੂੰ ਚੱਟ ਕੇ ਸਰੀਰ ਤਿਆਗ ਦਿੱਤਾ।

ਉਸ ਚੰਡਾਲ ਬ੍ਰਾਹਮਣ ਨੇ ਮਾਤਾ ਜੀ ਦਾ ਮਾਲ, ਨਦੀ ਕੰਢੇ ਖੱਡ ਵਿਚ ਦੱਬ ਦਿੱਤਾ ਸੀ। ਰਾਤ ਨਦੀ ਆਈ ਤੇ ਸਭ ਕੁਝ ਰੁੜ੍ਹਾ ਕੇ ਲੈ ਗਈ; ਜਦ ਬ੍ਰਾਹਮਣ ਨੇ ਜਾ ਕੇ ਵੇਖਿਆ ਤਾਂ ਉਸ ਦੇ ਹੱਥ ਕੁਝ ਵੀ ਨਾ ਆਇਆ। ਹੌਲੀ-ਹੌਲੀ ਇਹ ਖਬਰ ਹਾਕਮਾਂ ਨੂੰ ਵੀ ਲੱਗ ਗਈ ਕਿ ਇਹ ਬਹੁਤ ਸਾਰਾ ਮਾਲ ਮਾਰ ਬੈਠਾ ਹੈ। ਸੋ ਇਸ ਨੂੰ ਬੰਨ੍ਹ ਮੰਗਵਾਇਆ ਗਿਆ ਤੇ ਮਾਰ-ਮਾਰ ਕੇ ਜਾਨੋਂ ਹੀ ਮਾਰ ਦਿੱਤਾ।

ਗੱਲ ਕੀ, ਭਾਈ ਸੁੱਖਾ ਸਿੰਘ ਜੀ ਵੀ ਇਹੋ ਹੀ ਮੰਨਦੇ ਹਨ ਕਿ ਸਰਹੰਦ ਵਿਚ ਸਾਹਿਬ ਜੁਝਾਰ ਸਿੰਘ ਤੇ ਫਤਹਿ ਸਿੰਘ ਜੀ ਕਤਲਾਏ ਗਏ ਸਨ, ਕੰਧ ਵਿਚ ਨਹੀਂ ਚਿਣੇ ਗਏ ਸਨ।

## ੩ ਸਿੰਘ ਸਾਗਰ-

ਇਸ ਗ੍ਰੰਥ ਨੂੰ ਭਾਈ ਵੀਰ ਸਿੰਘ ਜੀ ਨੇ ਪਟਿਆਲੇ ਸੰ: ੧੯੮੪ ਬਿ: (੧੯੨੭ ਈ:) ਵਿਚ ਲਿਖਿਆ ਸੀ। ਆਪ ਲਿਖਦੇ ਹਨ ਕਿ ਜਦੋਂ ਸ੍ਰੀ ਗੁਰੂ ਜੀ ਸਰਸੇ ਕੰਢੇ ਪੁੱਜੇ ਤਾਂ ਸੌ ਅਸਵਾਰ ਦੇ ਕੇ ਉਦੇ ਸਿੰਘ ਨੂੰ ਉਥੇ ਤੱਈਨਾਤ ਕੀਤਾ। ਸਾਹਿਬ ਅਜੀਤ ਸਿੰਘ ਜੀ ਤੇ ਜੁਝਾਰ ਸਿੰਘ ਜੀ ਸਤਿਗੁਰੂ ਜੀ ਦੇ ਸਾਥ ਰਹੇ, ਜੋ ਚਮਕੌਰ ਦੇ ਯੁੱਧਾਂ ਵਿਚ ਸ਼ਹੀਦ ਹੋ ਗਏ। ਸਾਹਿਬ ਜ਼ੋਰਾਵਰ ਸਿੰਘ ਜੀ ਤੇ ਫਤਹਿ ਸਿੰਘ ਜੀ

ਮਾਤਾ ਗੂਜਰੀ ਜੀ ਦੇ ਸਾਥ ਸਨ। ਇਹ ਇਕ ਰਾਤ ਕਾਈਨੌਰ ਤੱਲਕੇ ਦੇ ਇਕ ਪਿੰਡ ਰਹੇ, ਫੇਰ ਉਹ ਖੇੜੀ ਪਿੰਡ ਦੇ ਮਸੰਦ ਨੇ ਫੜਾ ਦਿੱਤੇ ਤੇ ਸਰਹੰਦ ਨਾਜ਼ਮ ਨੇ ਨੀਂਹਾਂ ਵਿਚ ਚਿਣਵਾ ਦਿੱਤੇ।

## ੪. ਗੁਰ-ਬਿਲਾਸ-

ਇਸ ਦੇ ਲਿਖਣ ਵਾਲੇ ਨੇ ਆਪਣਾ ਨਾਮ ਤਾਂ ਦੱਸਿਆ ਨਹੀਂ, ਪਰ 'ਕ੍ਰਿਤ ਭਾਈ ਮਨੀ ਸਿੰਘ ਜੀ' ਲਿਖ ਦਿੱਤਾ। ਇਸ ਵਿਚ ਰਤਾ ਭਰ ਸੰਦੇਹ ਨਹੀਂ ਕਿ ਇਹ ਗੁਰ ਬਿਲਾਸ ਪਟਿਆਲੇ ਲਿਖਿਆ ਗਿਆ ਹੈ ਅਤੇ ਕਿਤੇ "ਸਿੰਘ ਸਾਗਰ" ਦੇ ਏੜ-ਗੇੜ ਵਿਚ ਹੀ ਲਿਖਿਆ ਗਿਆ ਹੈ।

ਸਤਾਰ੍ਹਵੇਂ ਅਧਿਆਇ ਵਿਚ ਇਸੇ ਸਾਕੇ ਦੀ ਕਥਾ ਹੈ। ਗੁਰੂ ਜੀ ਨੇ ਸੇਵਾ ਰਾਮ, ਭਗਤ ਸਿੰਘ ਤੇ ਭਾਈ ਫੇਰੂ ਨੂੰ ਅੱਧੀ ਦਸਤਾਰ ਦੇ ਕੇ ਵਿਦਾ ਕੀਤਾ। ਸਿੱਖ ਵੀ ਵਿਦਾ ਕਰ ਦਿੱਤੇ ਕਿ ਲੜਾਈ ਹੋਣੀ ਹੈ। ਥੋੜ੍ਹੇ ਜਿਹੇ ਸਿੱਖ ਲੈ ਕੇ ਸਤਿਗੁਰੂ ਜੀ ਅੱਧੀ ਰਾਤ ਵੇਲੇ ਅਨੰਦਪੁਰ ਤੋਂ ਬਾਹਰ ਹੋਏ। ਮਗਰੋਂ ਹੀ ਵੈਰੀ ਆ ਪਏ। ਕੀਰਤਪੁਰੋਂ ਲੜਾਈ ਹੋਣ ਲੱਗ ਪਈ। ਸਿਆਹੀ ਟਿੱਬੀ ਉਦੇ ਸਿੰਘ ਨੂੰ ਖੜਾ ਕੀਤਾ, ਜੋ ਲੜਦਾ ਰਿਹਾ ਤੇ ਸਤਿਗੁਰੂ ਜੀ ਚਮਕੌਰੋਂ ਬਾਹਰ ਇਕ ਬਾਗ ਵਿਚ ਉਤਰ ਪਏ। ਜ਼ਿਮੀਂਦਾਰ ਨੇ ਸਰਹੰਦ ਖਬਰ ਕਰ ਦਿੱਤੀ। ਉਸ ਸਮੇਂ ਸਤਿਗੁਰੂ ਜੀ ਪਾਸ ਚਾਲੀ ਸਿੰਘ ਸਨ, ਜਿਨ੍ਹਾਂ ਵਿਚੋਂ ਪੰਜ ਭਾਟੀਏ ਸਨ, ਚਾਰ ਅਰੋੜੇ, ਕੁਝ ਖੱਤਰੀ ਕਲਾਲ ਸਵਾਹੀ, ਦੋ ਰੰਘਰੇਟੇ, ਦੋ ਬ੍ਰਾਹਮਣ ਤੇ ਸੰਗਤ ਸਿੰਘ ਬੰਗਸ਼ੀਆ। ਚਾਰੇ ਸਾਹਿਬਜ਼ਾਦੇ ਤੇ ਮਾਤਾ ਗੂਜਰੀ ਜੀ ਵੀ ਨਾਲ ਹੀ ਸਨ।

ਚਮਕੌਰ ਦੇ ਯੁੱਧ ਵਿਚ ਜਦ ਇਕ ਇਕ ਕਰ ਕੇ ਸਭ ਸਿੰਘ ਸ਼ਹੀਦ ਹੋ ਗਏ ਅਤੇ ਕੇਵਲ ਦੋ ਰਹਿ ਗਏ ਸੰਗਤ ਸਿੰਘ ਤੇ ਸੰਤ ਸਿੰਘ, ਤਾਂ ਵਾਰੀ-ਵਾਰੀ ਸਾਹਿਬ ਅਜੀਤ ਸਿੰਘ ਤੇ ਜੁਝਾਰ ਸਿੰਘ ਜੀ ਜਾ ਜੂਝੇ। ਇਨ੍ਹਾਂ ਤੋਂ ਮਗਰੋਂ ਸੰਤ ਸਿੰਘ ਸ਼ਹੀਦ ਹੋ ਗਿਆ। ਹੁਣ ਕੇਵਲ ਸੰਗਤ ਸਿੰਘ ਰਹਿੰਦਾ ਸੀ, ਸਤਿਗੁਰੂ ਜੀ ਨੇ ਉਸ ਦੇ ਆਪਣੀ ਜਿਗ੍ਹਾ ਕਲਗੀ ਲਾਈ, ਆਪਣੀ ਜੋਤ ਦਿੱਤੀ ਤੇ ਸਿੰਘਾਸਣ ਉੱਤੇ ਬਿਠਾ ਕੇ ਕਿਹਾ ਕਿ ਅਸੀਂ ਮਾਲਵੇ ਨੂੰ ਜਾਂਦੇ ਹਾਂ, ਤੁਸਾਂ ਫੜਾਈ ਨਾ ਖਾਣੀ, ਸ਼ਹੀਦ ਹੋ ਜਾਣਾ। ਫਿਰ ਇਹ ਸ਼ਬਦ ਕਿਹਾ-

*"ਮਿੱਤ੍ਰ ਪਿਆਰੇ ਨੂੰ ਹਾਲ ਫਕੀਰਾਂ ਜਾ ਕਹਿਣਾ।"*

ਫੇਰ ਗੁਰੂ ਜੀ ਕਿਲ੍ਹੇ ਅੰਦਰ ਫਿਰ ਕੇ ਬਾਣ ਮਾਰਦੇ ਰਹੇ। ਜਦ ਚੰਦ ਛਿਪ ਗਿਆ, ਹਨੇਰਾ ਹੋ ਗਿਆ ਤੇ ਹਨੇਰੀ ਝੁੱਲ ਪਈ ਤਾਂ ਆਪ ਬਣ ਨੂੰ ਨਿਕਲ ਗਏ।

ਇਸ ਤਰ੍ਹਾਂ ਸਤਿਗੁਰੂ ਜੀ ਤਾਂ ਅੱਧੀ ਰਾਤ ਬਾਹਰ ਚਲੇ ਗਏ, ਜਦ ਮਾਤਾ ਜੀ ਨੇ ਨਾ ਵੇਖੇ ਤਾਂ ਆਪ ਨੂੰ ਫਿਕਰ ਹੋਇਆ, ਭਾਲ ਕਰਨ ਪਰ ਵੀ ਜਦ ਨਾ ਲੱਭੇ ਤਾਂ ਆਪ ਵਿਰਲਾਪ ਕਰਨ ਲੱਗ ਪਏ ਅਤੇ ਦੋਹਾਂ ਛੋਟੇ ਸਾਹਿਬਜ਼ਾਦਿਆਂ ਨੂੰ ਆਪਣੇ

ਨਾਲ ਲੈ ਕੇ ਬਾਹਰ ਲੋਥਾਂ ਵੇਖਣ ਗਏ। ਉਥੇ ਤੁਰਕਾਂ ਨੇ ਫੜ ਲਏ, ਕੁਝ ਕੁ ਨੇ ਅੰਦਰ ਜਾ ਕੇ ਸੰਗਤ ਸਿੰਘ ਦਾ ਸੀਸ ਵੱਢ ਲਿਆਂਦਾ ਤੇ ਸਤਿਗੁਰੂ ਜੀ ਦਾ ਸੀਸ ਜਾਣ ਕੇ ਸ਼ਾਹ ਪਾਸ ਪੁਚਾ ਦਿੱਤਾ।

ਸਾਹਿਬਜ਼ਾਦਿਆਂ ਤੇ ਮਾਤਾ ਜੀ ਦੇ ਹੱਥੀਂ ਹਥੌੜੀਆਂ ਤੇ ਪੈਰੀਂ ਜੰਜੀਰਾਂ ਪਾ ਕੇ ਸਰਹੰਦ ਲੈ ਗਏ। ਦਿਨ ਹੋਇਆ ਤਾਂ ਮਾਤਾ ਜੀ ਪਾਸੋਂ ਅੱਡ ਕਰ ਕੇ ਸਾਹਿਬਜ਼ਾਦਿਆਂ ਨੂੰ ਕਚਹਿਰੀ ਵਿਚ ਲੈ ਗਏ। ਉਸ ਸਮੇਂ ਗੋਰੇ-ਗੋਰੇ ਸਰੀਰ ਉੱਤੇ ਨੀਲੀਆਂ ਝੱਗੀਆਂ ਕੀ ਸ਼ੋਭਾ ਦੇਂਦੀਆਂ ਸਨ?

ਫੇਰ ਸਾਹਿਬਜ਼ਾਦਿਆਂ ਨੂੰ ਪੁਰੀ ਖੱਤਰੀਆਂ ਦੇ ਮੰਦਰ ਵਿਚ ਰੱਖਿਆ। ਪੰਜ ਦਿਨ ਖਾਣ ਨੂੰ ਕੁਝ ਨਾ ਦਿੱਤਾ। ਜਦ ਸੰਗਤ ਦਰਸ਼ਨ ਨੂੰ ਜਾਵੇ ਤਾਂ ਪੁਰੀ ਉਨ੍ਹਾਂ ਦੀ ਚੁਗਲੀ ਕਰਨ। ਸੰਗਤ ਸੋਨੇ ਨਾਲ ਤੋਲ ਕੇ ਸਾਹਿਬਜ਼ਾਦੇ ਛੁਡਾਉਣ ਨੂੰ ਤਿਆਰ ਸੀ, ਪਰ ਫੇਰ ਸੋਚਿਆ ਕਿ ਸੋਨਾ ਵੀ ਖੋਹ ਲੈਣਗੇ ਤੇ ਸਾਹਿਬਜ਼ਾਦਿਆਂ ਨੂੰ ਵੀ ਨਹੀਂ ਛੱਡਣਗੇ। ਸੋ ਇਹ ਸਲਾਹ ਰਹਿਣ ਦਿੱਤੀ।

ਪੁਰੀਆਂ ਦਾ ਮੂੰਹ ਕਾਲਾ ਹੋ ਗਿਆ। ਅੱਠਵੇਂ ਦਿਨ ਬੰਦ-ਬੰਦ ਅੱਡ ਕਰ ਦੇਣ ਲਈ ਕਚਹਿਰੀ ਲਿਆਂਦੇ ਗਏ। ਹੱਥਾਂ ਤੇ ਪੈਰਾਂ ਵਿਚ ਪਲੀਤੇ ਰੱਖ ਕੇ ਅੱਗ ਲਾਈ ਤੇ ਦੁੱਖ ਦਿੱਤੇ। ਜਦ ਮਾਰਨ ਲੱਗੇ ਤਾਂ ਗਨੀ ਖਾਂ ਨੇ ਸਣੇ ਆਪਣੇ ਭਰਾ ਦੇ ਆਹ ਦਾ ਨਾਹਰਾ ਮਾਰਿਆ ਕਿ ਸ਼ਾਹੀ ਤੇ ਪੁਰੀ ਸਵਾਹ ਹੋ ਜਾਣਗੇ। ਮੂਲਾ ਚੰਡਾਲ ਪੁਰੀ ਸੀ, ਬਾਬਾ ਜਾਤ ਖੱਤਰੀ ਸੀ। ਇਹਨਾਂ ਉਦੋਂ ਹੀ ਸਰਹੰਦ ਛੱਡ ਦਿੱਤੀ, ਕੁਝ ਮਲੇਰਕੋਟਲੇ ਜਾ ਰਹੇ, ਕੁਝ ਮਾਛੀਵਾੜੇ।

ਸਾਹਿਬਜ਼ਾਦਿਆਂ ਨੂੰ ਬਹੁਤ ਦੁੱਖ ਦੇ ਕੇ ਨੀਹਾਂ ਵਿਚ ਚਿਣਾ ਦਿੱਤਾ। ਮਾਤਾ ਜੀ ਮਰਵਾਹੇ ਖੱਤਰੀਆਂ ਦੇ ਘਰ ਸਨ। ਜਿਹਨਾਂ ਉੱਤੇ ਤੁਰਕਾਂ ਦਾ ਪਹਿਰਾ ਸੀ। ਜਦ ਆਪ ਨੇ ਭਾਣਾ ਵਰਤ ਗਏ ਦੀ ਖਬਰ ਸੁਣੀ ਤਾਂ ਵਿਰਲਾਪ ਕੀਤੇ ਅਤੇ ਕਟਾਰੀ ਮਾਰ ਕੇ ਸਰੀਰ ਛੱਡ ਦਿੱਤਾ।

## ੫. ਤਵਾਰੀਖ ਮੁਫ਼ਤੀ ਖੈਰ ਦੀਨ ਵਟਾਲੀਆ–

ਇਹ ਤਵਾਰੀਖ ਸੰਮਤ ੧੯੮੫ ਬਿ: (੧੯੨੯ ਈ: ਵਿਚ ਲਿਖੀ ਗਈ ਸੀ। ਇਸ ਵਿਚ ਬਾਜੇ-ਬਾਜੇ ਹਾਲ ਬਹੁਤ ਸੋਹਣੇ ਹਨ। ਸਰਹੰਦ ਦੇ ਸਾਕੇ ਸੰਬੰਧੀ ਇਹ ਲਿਖਦਾ ਹੈ ਕਿ ਮਾਤਾ ਗੁਜਰੀ ਜੀ ਆਪਣੇ ਦੋਹਾਂ ਛੋਟੇ ਪੋਤ੍ਰਿਆਂ, ਸਾਹਿਬ ਫਤਹਿ ਸਿੰਘ ਤੇ ਜ਼ੋਰਾਵਰ ਸਿੰਘ ਜੀ, ਨੂੰ ਆਪਣੇ ਨਾਲ ਲੈ ਕੇ ਰਾਤੀਂ ਅਨੰਦਪੁਰ ਦੇ ਕਿਲ੍ਹੇ ਵਿਚੋਂ ਨਿਕਲੇ ਕੁਝ ਕੁ ਸਾਥੀਆਂ ਸਣੇ ਸਰਹੰਦ ਆ ਕੇ ਇਕ ਹਿੰਦੂ ਦੇ ਘਰ ਲੁਕ ਗਏ। ਕੁਲ ਜਸ ਰਾਏ ਦੀਵਾਨ ਨੂੰ ਪਤਾ ਲੱਗਾ ਤਾਂ ਉਸ ਨੇ ਬਾਜੇ ਭੈੜੇ ਹਿੰਦੂਆਂ ਦੇ ਆਖੇ ਲੱਗ ਕੇ ਦੋਹਾਂ ਅੰਜਾਣਿਆਂ ਨੂੰ ਫੜ ਲਿਆ ਤੇ ਹੁਕਮ ਦਿੱਤਾ ਕਿ

ਦੋਹਾਂ ਨੂੰ ਜੀਉਂਦਿਆਂ ਪੱਕੀ ਕੰਧ ਵਿਚ ਚਿਣ ਦਿਓ। ਇਹ ਕੁਝ ਕੀਤਾ ਗਿਆ। ਕਹਿੰਦੇ ਹਨ ਕਿ ਮਾਤਾ ਗੂਜਰੀ ਜੀ ਇਹ ਗੱਲ ਸੁਣ ਕੇ ਗਮ ਨਾਲ ਹੀਰਾ ਖਾ ਕੇ ਮਰ ਗਏ।

## ੬. ਪੰਥ ਪ੍ਰਕਾਸ਼–

ਸਰਦਾਰ ਰਤਨ ਸਿੰਘ ਜੀ ਦੀ ਇਹ ਖ਼ੂਬੀ ਹੈ ਕਿ ਆਪ ਨੇ ਜੋ ਕੁਝ ਸੁਣਿਆ, ਆਪਣੇ ਪੰਥ ਪ੍ਰਕਾਸ਼ ਵਿਚ ਉਹੋ ਕੁਝ ਲਿਖਿਆ ਹੈ। ਭਾਵੇਂ ਪੰਥ ਪ੍ਰਕਾਸ਼ ਦੇ ਲਿਖੇ ਜਾਣ ਸਮੇਂ ਇਹ ਖਿਆਲ ਆਮ ਸੀ ਕਿ ਸਾਹਿਬਜ਼ਾਦੇ ਕੰਧ ਵਿਚ ਚਿਣਵਾਏ ਗਏ ਸਨ, ਪਰ ਆਪ ਨੇ ਬਿਰਧ ਪੁਰਸ਼ਾਂ ਪਾਸੋਂ ਚੂੰਕਿ ਇਹ ਗੱਲ ਚੰਗੀ ਤਰ੍ਹਾਂ ਸੁਣੀ ਸੀ, ਇਸ ਲਈ ਆਪ ਨੇ ਪੁਰਾਣੀ ਗੱਲ ਦਾ ਹਵਾਲਾ ਦਿੱਤਾ ਹੈ, ਆਪ ਲਿਖਦੇ ਹਨ:-

"ਸਰਸੇ ਤੋਂ ਰੋਪੜ ਤੀਕ ਤਾਂ ਸਤਿਗੁਰੂ ਜੀ ਸਾਰਿਆਂ ਦੀ ਦੇਖ-ਭਾਲ ਕਰਦੇ ਆਏ, ਪਰ ਰੋਪੜ ਆ ਕੇ ਅੱਗੋਂ ਹੋਰ ਵੈਰੀ ਟੱਕਰ ਪਏ, ਇਸ ਲਈ ਸਭ ਅੱਡ-ਅੱਡ ਹੋ ਗਏ। ਮਾਤਾ ਜੀ ਦੇ ਨਾਲ ਦੋ ਛੋਟੇ ਸਾਹਿਬਜ਼ਾਦੇ ਸਨ ਤੇ ਇਕ ਬ੍ਰਾਹਮਣ ਰਸੋਈਆ। ਉਹ ਧਨ ਵੇਖ ਕੇ ਲੋਭ ਵਿਚ ਫਸ ਗਿਆ ਤੇ ਮਾਤਾ ਜੀ ਨੂੰ ਆਪਣੇ ਪਿੰਡ ਸਹੇੜੀ ਲੈ ਗਿਆ। ਧਨ ਤਾਂ ਆਪ ਸਾਂਭਿਆ ਅਤੇ ਮੁਰੰਡੇ ਜਾ ਕੇ ਜਾਨੀ ਖਾਂ, ਮਾਨੀ ਖਾਂ ਦੋਹਾਂ ਰੰਘੜ ਭਰਾਵਾਂ ਨੂੰ ਲੈ ਆਇਆ, ਜੋ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਫੜ ਕੇ ਸਰਹੰਦ ਲੈ ਗਏ। ਸੁੱਚਾ ਨੰਦ ਖੱਤਰੀ ਨੇ ਆਪਣੀ ਲੜਕੀ ਦਾ ਨਾਤਾ ਸਾਹਿਬਜ਼ਾਦਿਆਂ ਲਈ ਘੱਲਿਆ ਸੀ, ਜੋ ਸਤਿਗੁਰੂ ਜੀ ਨੇ ਮੋੜ ਦਿੱਤਾ ਸੀ। ਇਸ ਗੱਲੋਂ ਉਸ ਨੂੰ ਗੁੱਸਾ ਸੀ।

ਇਸ ਨੇ ਨਵਾਬ ਨੂੰ ਸਲਾਹ ਦਿੱਤੀ ਕਿ ਇਹ ਸੱਪ ਦੇ ਪੁੱਤਰ ਹਨ। ਛੋਟੇ ਵੱਡੇ ਸਭ ਇਕੋ ਜਿਹੇ ਹੀ ਡੰਗ ਮਾਰਨ ਵਾਲੇ ਹਨ। ਇਨ੍ਹਾਂ ਨੂੰ ਮਲੇਰੀਆਂ ਦੇ ਸਪੁਰਦ ਕਰ ਦੇਵੋ, ਜਿਨ੍ਹਾਂ ਦੇ ਭਰਾ ਨੂੰ ਇਨ੍ਹਾਂ ਦੇ ਪਿਤਾ ਨੇ ਮਾਰਿਆ ਹੈ। ਵਜ਼ੀਦੇ ਨੇ ਸ਼ੇਰ ਮੁਹੰਮਦ ਖਾਂ ਮਲੇਰੀਏ ਨੂੰ ਸੱਦਿਆ ਜਿਸ ਦੇ ਨਾਲ ਖਿਜ਼ਰ ਖਾਂ ਵੀ ਆਇਆ, ਜਿਸ ਦੇ ਭਾਈ ਨਾਹਰ ਖਾਂ ਨੂੰ ਸਤਿਗੁਰੂ ਜੀ ਨੇ ਚਮਕੌਰ ਦੇ ਯੁੱਧ ਵਿਚ ਮਾਰਿਆ ਸੀ, ਇਹਨਾਂ ਨੂੰ ਵਜ਼ੀਦੇ ਨੇ ਕਿਹਾ ਕਿ ਤੁਸਾਡੇ ਭਾਈ ਨੂੰ ਜਿਨ੍ਹਾਂ ਦੇ ਪਿਤਾ ਨੇ ਮਾਰਿਆ ਹੈ, ਉਨ੍ਹਾਂ ਨੂੰ ਤੁਸਾਡੇ ਸਪੁਰਦ ਕਰਦਾ ਹਾਂ, ਇਹਨਾਂ ਨੂੰ ਮਾਰ ਕੇ ਆਪਣਾ ਬਦਲਾ ਲੈ ਲਵੋ। ਸ਼ੇਰ ਮੁਹੰਮਦ ਨੇ ਆਪਣਾ ਸਿਰ ਹਿਲਾਇਆ ਤੇ ਕਿਹਾ ਕਿ ਸਾਡਾ ਭਾਈ ਤਾਂ ਲੜਾਈ ਵਿਚ ਲੜ ਕੇ ਮੋਇਆ ਹੈ, ਇਨ੍ਹਾਂ ਸ਼ੀਰ ਖੋਰਾਂ ਨੂੰ ਮਾਰ ਕੇ ਸਾਡੀ ਕੀ ਵਡਿਆਈ ਹੋਵੇਗੀ। ਇਹ ਕਹਿ ਕੇ ਉਹ ਉੱਠ ਗਏ ਤੇ ਆਹ ਦਾ ਨਾਹਰਾ ਮਾਰਿਆ।

ਹੁਣ ਨਵਾਬ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਸੱਦਿਆ ਅਤੇ ਕਿਹਾ ਕਿ ਮੁਸਲਮਾਨ ਹੋ ਜਾਓ; ਨਹੀਂ ਤਾਂ ਤੁਸਾਨੂੰ ਤੁਹਾਡੇ ਪਿਤਾ ਵਾਂਗ ਮਰਵਾ ਦੇਵਾਂਗਾ। ਇਹ ਸੁਣ ਕੇ ਸਾਹਿਬਜ਼ਾਦਿਆਂ ਨੇ ਗੁੱਸੇ ਨਾਲ ਕਿਹਾ ਕਿ ਸਾਡੇ ਪਿਤਾ ਨੂੰ ਮਾਰਨ ਵਾਲਾ ਕੌਣ ਹੈ?

 

ਤਦ ਨਵਾਬ ਨੇ ਹੁਕਮ ਦਿੱਤਾ ਕਿ ਜੇ ਇਹ ਮੁਸਲਮਾਨ ਹੋਣਾ ਨਾ ਮੰਨਣ ਤਾਂ ਇਹਨਾਂ ਨੂੰ ਜ਼ਿਬਹ ਕਰ ਦੇਵੇ, ਸੋ ਅੰਤ ਨੂੰ ਜਲਾਦ ਨੇ ਗੋਡੇ ਹੇਠ ਦੇ ਕੇ ਜ਼ਿਬਹ ਕਰ ਦਿੱਤੇ। ਜਦ ਮਾਤਾ ਜੀ ਨੇ ਇਹ ਗੱਲ ਸੁਣੀ ਤਾਂ ਬੁਰਜੋਂ ਡਿੱਗ ਕੇ ਪ੍ਰਾਣ ਤਿਆਗ ਦਿੱਤੇ।"

ਉਤਲੀਆਂ ਲਿਖਤਾਂ ਤੋਂ ਸਪੱਸ਼ਟ ਹੈ ਕਿ ਪਹਿਲੇ ਇਤਿਹਾਸਾਂ ਵਿਚ ਸਾਹਿਬਜ਼ਾਦਿਆਂ ਦਾ ਕਤਲ ਕੀਤਾ ਜਾਣਾ ਹੀ ਮੰਨਿਆ ਹੈ, ਪਰ ਪਿੱਛੋਂ ਇਕ ਸਮਾਂ ਆਉਂਦਾ ਹੈ, ਜਦ ਕਿ ਇਹ ਖਿਆਲ ਆਮ ਹੋ ਜਾਂਦਾ ਹੈ ਕਿ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਿਆ ਗਿਆ ਸੀ। ਮੁਫਤੀ ਖੈਰ ਦੀਨ ਨੇ ਵੀ ਇਹੋ ਗੱਲ ਮੰਨੀ ਹੈ ਤੇ ਇਸ ਤੋਂ ਅਠਾਰਾਂ ਵੀਹ ਸਾਲ ਮਗਰੋਂ ਲਿਖੀ ਗਈ ਤਵਾਰੀਖ ਸਿੱਖਾਂ ਵਿਚ ਮੈਕਗਰੇਗਰ ਸਾਹਿਬ ਨੇ ਵੀ ਇਹੋ ਹੀ ਮੰਨਿਆ ਹੈ। ਸੰਮਤ ੧੯੯੦ ਬਿ: (੧੯੩੩ ਈ:) ਤੋਂ ਮਗਰੋਂ ਲਿਖੀ ਗਈ ਹਰ ਇਕ ਤਵਾਰੀਖ ਵਿਚ ਸਾਹਿਬਜ਼ਾਦਿਆਂ ਦਾ ਨੀਹਾਂ ਵਿਚ ਚਿਣੇ ਜਾਣਾ ਹੀ ਮੰਨਿਆ ਜਾਂਦਾ ਹੈ। ਕੇਵਲ ਪੰਥ ਪ੍ਰਕਾਸ਼ (ਕ੍ਰਿਤ ਸ੍ਰ: ਰਤਨ ਸਿੰਘ) ਵਿਚ ਜ਼ਿਬਹ ਕੀਤੇ ਜਾਣਾ ਮੰਨਿਆ ਹੈ।

ਮੈਂ ਅਜੇ ਤੀਕ ਇਸ ਗੱਲ ਨੂੰ ਸਮਝ ਨਹੀਂ ਸਕਿਆ ਕਿ ਇਹ ਨੀਹਾਂ ਵਿਚ ਚਿਣੇ ਜਾਣ ਵਾਲੀ ਗੱਲ ਕਿਸ ਤਰ੍ਹਾਂ ਪ੍ਰਚੱਲਤ ਹੋ ਗਈ। ਕੋਈ ਵੀ ਗੱਲ ਇਸ ਦੀ ਹਮਾਇਤ ਵਿਚ ਨਹੀਂ। ਪੁਰਾਣੇ ਇਤਿਹਾਸ ਇਸ ਗੱਲ ਨੂੰ ਨਹੀਂ ਮੰਨਦੇ। ਗੁਰਦੁਆਰਾ ਫਤਹਿਗੜ੍ਹ ਸਾਹਿਬ ਦੇ ਪੁਜਾਰੀ, ਜੋ ਪੁਰਾਣੇ ਸੇਵਕ ਹਨ, ਉਹ ਵੀ ਇਸ ਗੱਲ ਨੂੰ ਨਹੀਂ ਮੰਨਦੇ, ਗੁਰਦੁਆਰੇ ਦੀ ਜਗ੍ਹਾ ਵੀ ਇਸ ਖਿਆਲ ਦੇ ਉਲਟ ਹੈ। ਸੰਮਤ ੧੯੨੦ ਬਿ: (੧੭੬੩ ਈ:) ਵਿਚ ਜਦ ਖਾਲਸਾ ਜੀ ਨੇ ਸਰਹੰਦ ਨੂੰ ਉਜਾੜ ਕੇ ਗੁਰਦੁਆਰਾ ਪ੍ਰਗਟ ਕੀਤਾ ਸੀ, ਤਾਂ ਪੁਰਾਣੇ-ਪੁਰਾਣੇ ਆਦਮੀਆਂ ਨੂੰ ਸੱਦ ਕੇ ਅਤੇ ਪੁੱਛ-ਗਿੱਛ ਕੇ ਗੁਰਦੁਆਰੇ ਦੀ ਹੁਣ ਵਾਲੀ ਥਾਂ ਲੱਭੀ ਸੀ। ਉਸ ਵੇਲੇ ਵੀ ਇਹੋ ਸਾਖੀ ਸੁਣਾਈ ਗਈ ਸੀ ਕਿ ਸਾਹਿਬਜ਼ਾਦੇ ਇਥੇ ਕਤਲ ਕੀਤੇ ਗਏ ਸਨ। ਚੁਨਾਂਚਿ ਉਸੇ ਥਾਂ ਨੂੰ ਕਲਾ ਵਾਲੀ ਥਾਂ ਜਾਣ ਕੇ, ਉਥੇ ਹੀ ਮੰਜੀ ਸਾਹਿਬ ਕਿਲ੍ਹੇ ਦੀ ਕਿਸੇ ਕੰਧ ਉਤੇ ਬਣਾਈ ਜਾਂਦੀ, ਨਾ ਕਿ ਹੁਣ ਵਾਲੀ ਥਾਂ।

ਨੀਹਾਂ ਦੀ ਸਾਖੀ ਦੇ ਨਾਲ ਹੀ ਸਾਹਿਬਜ਼ਾਦਿਆਂ ਦੇ ਨਾਮ ਦੀ ਵੀ ਅਦਲਾ-ਬਦਲੀ ਹੋ ਗਈ ਹੈ। ਪੁਰਾਣੇ ਇਤਿਹਾਸ ਵਿਚ ਸਾਹਿਬ ਅਜੀਤ ਸਿੰਘ ਤੇ ਜ਼ੋਰਾਵਰ ਸਿੰਘ ਜੀ ਦਾ ਚਮਕੌਰ ਸਾਹਿਬ ਅਤੇ ਜੁਝਾਰ ਸਿੰਘ ਤੇ ਫਤਹਿ ਸਿੰਘ ਦਾ ਸਰਹੰਦ ਵਿਚ ਚੜ੍ਹਾਈ ਕਰਨਾ ਆਖਿਆ ਹੈ, ਪਰ ਪਿਛਲੇਰੇ ਇਤਿਹਾਸਾਂ ਵਿਚ ਸਾਹਿਬ ਅਜੀਤ ਸਿੰਘ ਤੇ ਜੁਝਾਰ ਸਿੰਘ ਜੀ ਦਾ ਚਮਕੌਰ ਸਾਹਿਬ ਤੇ ਸਾਹਿਬ ਜ਼ੋਰਾਵਰ ਸਿੰਘ ਤੇ ਫਤਹਿ ਸਿੰਘ ਜੀ ਦਾ ਸਰਹੰਦ ਭਾਣਾ ਵਰਤਾਉਣਾ ਮੰਨਿਆ ਹੈ। ਅਰਥਾਤ ਸਾਹਿਬ ਜੁਝਾਰ ਸਿੰਘ ਤੇ ਜ਼ੋਰਾਵਰ ਸਿੰਘ ਜੀ ਦੇ ਨਾਵਾਂ ਦੀ ਅਦਲਾ-ਬਦਲੀ ਹੋ ਗਈ ਹੈ।

# ਸਾਕਾ ਸਰਹੰਦ, ਨੰਬਰ ੨[1]

'ਅਸਲੀ ਕੌਮੀ ਦਰਦ' ਅਤੇ ਇਕ ਹੋਰ ਮਾਸਕ ਪੱਤਰ ਵਿਚ ਵਿਚਾਰ ਕੀਤੀ ਗਈ ਹੈ, ਜਿਸ ਬਾਬਤ ਮੇਰਾ ਕੁਝ ਬੇਨਤੀ ਕਰਨਾ ਜ਼ਰੂਰੀ ਹੈ।

ਪ੍ਰੋਫੈਸਰ ਜੋਧ ਸਿੰਘ ਜੀ ਅਤੇ ਗਿਆਨੀ ਨਾਹਰ ਸਿੰਘ ਜੀ ਨੇ ਦੱਸਿਆ ਹੈ ਕਿ ਸਾਹਿਬ ਜ਼ੋਰਾਵਰ ਸਿੰਘ ਜੀ ਜੰਗ ਵਿਚੋਂ ਜੀਉਂਦੇ ਨਿਕਲ ਕੇ ਨਹੀਂ ਗਏ ਸਨ ਬਲਕਿ ਭਾਣਾ ਵਰਤਾ ਗਏ ਸਨ, ਜਿਹਾ ਕਿ ਸ੍ਰੀ ਦਸਮੇਸ਼ ਜੀ ਦੇ ਜ਼ਫ਼ਰਨਾਮੇ ਤੋਂ ਸਿੱਧ ਹੈ। ਮੇਰਾ ਆਪ ਇਹੋ ਨਿਸਚਾ ਹੈ ਕਿ ਚਾਰੇ ਸਾਹਿਬਜ਼ਾਦੇ ਭਾਣਾ ਵਰਤਾ ਚੁੱਕੇ ਸਨ, ਪਰ ਉਸ ਲੇਖ ਵਿਚ ਮੈਂ ਜੋ ਕੁਝ ਲਿਖਿਆ ਹੈ ਉਹ ਇਹ ਦੱਸਣ ਲਈ ਲਿਖਿਆ ਹੈ ਕਿ ਸਾਡੇ ਇਤਿਹਾਸਾਂ ਵਿਚ ਇਨ੍ਹਾਂ ਗੱਲਾਂ ਨੂੰ ਕਿਸ ਤਰ੍ਹਾਂ ਵਰਣਨ ਕੀਤਾ ਗਿਆ ਹੈ। ਮੈਂ ਆਪਣੇ ਲੇਖ ਵਿਚ ਸਾਫ ਮੰਨਿਆ ਸੀ ਕਿ ਕਵੀ ਸੈਨਾਪਤਿ ਨੇ ਜੋ ਸੁਣੇ ਸੁਣਾਏ ਹਾਲ ਲਿਖੇ ਹਨ, "ਉਨ੍ਹਾਂ ਵਿਚ ਕੁਝ ਕੁ ਅਸ਼ੁੱਧੀਆਂ ਵੀ ਹਨ" ਪਰ ਤਦ ਵੀ ਆਪ ਦੀ ਰਚਨਾ ਅਮੋਲਕ ਹੈ।

ਸੈਨਾਪਤਿ ਨੇ ਸਾਨੂੰ ਕੋਈ ਧੋਖਾ ਨਹੀਂ ਦਿੱਤਾ। ਉਸ ਨੇ ਜੋ ਕੁਝ ਸੁਣਿਆ ਹੈ, ਉਹੋ ਕੁਝ ਲਿਖਿਆ ਹੈ, ਜੁੱਧਾਂ ਜੰਗਾਂ ਦੇ ਹਾਲਾਂ ਸੰਬੰਧੀ ਅਸਲ ਗੱਲਾਂ ਬਹੁਤ ਚਿਰਾਕੀਆਂ ਜਾ ਕੇ ਖੁਲ੍ਹਿਆ ਕਰਦੀਆਂ ਹਨ। ਉਸ ਸਮੇਂ ਵੀ ਇਨ੍ਹਾਂ ਸਾਕਿਆਂ ਸੰਬੰਧੀ ਕੋਈ ਕੁਝ ਕਹਿੰਦਾ ਹੋਵੇਗਾ, ਕੋਈ ਕੁਝ। ਸੈਨਾਪਤਿ ਨੂੰ ਜੋ ਗੱਲ ਚੰਗੀ ਪ੍ਰਤੀਤ ਹੋਈ, ਉਹੋ ਉਸ ਨੇ ਲਿਖ ਦਿੱਤੀ।

ਪਰ ਦੋ ਗੱਲਾਂ ਅਜੇ ਵੀ ਅਜੇਹੀਆਂ ਹਨ, ਜਿਨ੍ਹਾਂ ਸੰਬੰਧੀ ਵਧੇਰੇ ਖੋਜ ਦੀ ਲੋੜ ਹੈ। ਜਦ ਰਾਜਪੂਤਾਨੇ ਵੱਲੋਂ ਮੁੜ ਕੇ ਗੁਰੂ ਦਸਮੇਸ਼ ਜੀ ਦਿੱਲੀ ਪੁੱਜੇ ਤਾਂ ਹੋਰਨਾਂ ਸਿੱਖਾਂ ਦੇ ਨਾਲ ਸੈਨਾਪਤਿ ਨੇ ਵੀ ਸਤਿਗੁਰੂ ਜੀ ਦੀਆਂ ਉਂਗਲਾਂ ਵੇਖੀਆਂ ਹੋਣਗੀਆਂ। ਸੈਨਾਪਤਿ ਕਹਿੰਦਾ ਹੈ ਕਿ ਚਮਕੌਰ ਦੇ ਯੁੱਧ ਸਮੇਂ ਸਤਿਗੁਰੂ ਜੀ ਦੀ ਉਂਗਲ ਦੀ ਇਕ ਪੋਰੀ ਕੱਟੀ ਗਈ ਸੀ।

ਹੋਰ ਸਾਰੇ ਇਤਿਹਾਸ ਇਸ ਗੱਲ ਵਲੋਂ ਚੁੱਪ ਸਨ। ਜ਼ਫ਼ਰਨਾਮੇ ਦੀ ਕਿਸੇ ਤੁਕ ਤੋਂ ਇਹ ਸਿੱਧ ਨਹੀਂ ਹੋ ਸਕਦਾ ਕਿ ਸਤਿਗੁਰੂ ਜੀ ਦੀ ਉਂਗਲ ਦੀ ਪੋਰੀ ਕੱਟੀ

---

*੧ ਰਸਾਲਾ ਫੁਲਵਾੜੀ, ਅਪ੍ਰੈਲ ੧੯੨੯।*

 

ਗਈ ਸੀ ਜਾਂ ਕਿ ਨਹੀਂ। ਇਹ ਗੱਲ ਅਜੇ ਖੋਜ ਗੋਚਰੀ ਹੈ।

ਜਦ ਸ੍ਰੀ ਦਸਮੇਸ਼ ਜੀ ਦਿੱਲੀ ਤੋਂ ਆਗਰੇ ਜਾ ਕੇ ਬਹਾਦਰ ਸ਼ਾਹ ਨੂੰ ਮਿਲੇ ਅਤੇ ਫੇਰ ਬਹਾਦਰ ਸ਼ਾਹ ਦੇ ਨਾਲ ਰਾਜਪੂਤਾਨੇ ਵੱਲ ਗਏ। ਓਸ ਸਮੇਂ ਦੇ ਜੋ ਹਾਲ ਸੈਨਾਪਤਿ ਨੇ ਦਿੱਤੇ ਹਨ, ਉਹ 'ਬਹਾਦਰ ਸ਼ਾਹ ਨਾਮੇ' ਦੇ ਨਾਲ ਇੰਨ-ਬਿੰਨ ਮਿਲਦੇ ਹਨ। ਸੈਨਾਪਤਿ ਦੇ ਲੇਖ ਅਨੁਸਾਰ ਉਸੇ ਸਮੇਂ ਸਾਹਿਬ ਜ਼ੋਰਾਵਰ ਸਿੰਘ ਜੀ ਸ੍ਰੀ ਦਸਮੇਸ਼ ਜੀ ਪਾਸ ਆਉਂਦੇ ਹਨ।

ਇਸ ਵਿਚ ਕੋਈ ਸੰਦੇਹ ਨਹੀਂ ਕਿ ਅਜੇਹੀ ਕੋਈ ਗੱਲ ਜ਼ਰੂਰੀ ਹੋਈ ਹੋਵੇਗੀ, ਨਹੀਂ ਤਾਂ ਸੈਨਾਪਤਿ ਇਸ ਦਾ ਵਰਣਨ ਕਿਉਂ ਕਰਦਾ। ਇਹ ਇਕ ਵੱਖਰੀ ਗੱਲ ਹੈ ਕਿ ਅਸਲੀ ਸਾਹਿਬਜ਼ਾਦੇ ਦੀ ਥਾਂ ਕੋਈ ਨਕਲੀ ਆਦਮੀ ਹੋਵੇਗਾ। ਉਦੋਂ ਅਜੇਹੀਆਂ ਗੱਲਾਂ ਆਮ ਹੋਈਆਂ ਕਰਦੀਆਂ ਸਨ, ਜਿਨ੍ਹਾਂ ਨੂੰ ਉਸ ਸਮੇਂ ਦੇ ਇਤਿਹਾਸ ਨੂੰ ਜਾਨਣ ਵਾਲੇ ਚੰਗੀ ਤਰ੍ਹਾਂ ਜਾਣਦੇ ਹਨ।

ਮੈਂ ਫੇਰ ਕਹਿੰਦਾ ਹਾਂ ਕਿ ਸੈਨਾਪਤਿ ਨੇ ਭੁੱਲਾਂ ਜ਼ਰੂਰ ਕੀਤੀਆਂ ਹਨ, ਪਰ ਇਸ ਦਾ ਇਹ ਭਾਵ ਨਹੀਂ ਕਿ ਸੈਨਾਪਤਿ ਦਾ ਲੇਖ ਕੁਝ ਮੁੱਲ ਨਹੀਂ ਰੱਖਦਾ। ਮੇਰੀ ਨਜ਼ਰ ਵਿੱਚ ਸੈਨਾਪਤਿ ਦੇ ਲੇਖ ਦੀ ਬੜੀ ਕਦਰ ਹੈ ਅਤੇ ਜਦ ਤੀਕ ਉਸ ਦੇ ਲੇਖ ਦੇ ਉਲਟ ਕੋਈ ਸਪੱਸ਼ਟ ਸਬੂਤ ਨਾ ਮਿਲੇ ਉਸ ਦੇ ਲੇਖ ਦਾ ਮੁੱਲ ਘੱਟ ਨਹੀਂ ਸਕਦਾ।

ਮੈਨੂੰ ਸਲਾਹ ਦਿੱਤੀ ਗਈ ਹੈ ਕਿ ਮੈਂ ਅਜੇਹੀਆਂ ਗੱਲਾਂ ਵਿਦਵਾਨ ਸੱਜਣਾਂ ਮੂਹਰੇ ਪੇਸ਼ ਕੀਤਾ ਕਰਾਂ, ਆਮ ਲੋਕਾਂ ਵਿਚ ਪਰਗਟ ਨਾ ਕੀਤਾ ਕਰਾਂ, ਕਿਉਂ-ਜੁ ਅਜੇਹਾ ਕਰਨ ਨਾਲ ਹੋਰਨਾਂ ਮੱਤਾਂ ਵਾਲੇ ਸਾਡੇ ਉੱਤੇ ਹੱਸਦੇ ਹਨ। ਇਹ ਸਲਾਹ ਪਿਛਾਂਹ-ਖਿਚੂ ਆਸ਼ੇ ਵਾਲੀ ਹੈ। ਉੱਨਤੀ ਦੇ ਆਸ਼ੇ ਵਾਲੀ ਨਹੀਂ। ਪਰਤਾ ਕੇ ਵੇਖ ਲਵੋ ਕਿ ਇਸ ਤਰ੍ਹਾਂ ਤੁਸੀਂ ਖੋਜ ਦਾ ਕੋਈ ਕੰਮ ਨਹੀਂ ਕਰ ਸਕਦੇ। ਪਿਛਾਂਹ-ਖਿੱਚੂ ਧੜਾ ਸਦਾ ਇਉਂ ਹੀ ਕਿਹਾ ਕਰਦਾ ਹੈ, ਪਰ ਅੱਗੇ ਵਧਣ ਵਾਲਾ ਸਦਾ ਖੁੱਲ੍ਹੀ ਖੋਜ ਕਰਦਾ ਹੈ ਅਤੇ ਨਿਸ਼ੰਗ ਖੋਜ ਕੀਤਾ ਕਰਦਾ ਹੈ।

ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਕਿਤਨੇ ਕੁ ਸੱਜਣਾਂ ਨੂੰ ਸਿੱਖ ਇਹਿਤਾਸ ਲਈ ਆਪਣਾ 'ਬਹੁ-ਮੁੱਲਾ' ਸਮਾਂ ਦੇਣ ਦੀ ਵਿਹਲ ਹੈ। ਇਸ ਵਾਧੂ ਤੇ ਵਿਅਰਥ ਕੰਮ ਲਈ ਕੋਈ 'ਵਿਦਵਾਨ' ਆਪਣਾ ਸਮਾਂ ਨਹੀਂ ਗਵਾ ਸਕਦਾ। ਕਿਸੇ ਨੂੰ ਜ਼ਰੂਰੀ ਕੰਮ ਉੱਤੇ ਲਾ ਕੇ ਪੰਥ ਦੀ ਵਧੇਰੇ ਭਲਾਈ ਕਰ ਸਕਦੇ ਹਨ। ਉਹ ਵਧੇਰੇ 'ਪੰਥ ਉੱਨਤੀ' ਕਰ ਸਕਦੇ ਹਨ। ਇਹ ਕੰਮ ਉਨ੍ਹਾਂ ਵੇਹਲੇ ਆਦਮੀਆਂ ਦਾ ਹੈ, ਜਿਨ੍ਹਾਂ ਦੀ ਦਿਹਾੜੀ ਦੀ ਮਜ਼ੂਰੀ ਦੋ ਟਕੇ ਕਹੀ ਜਾ ਸਕਦੀ ਹੈ।

ਪਰ ਭਾਵੇਂ ਦੋ ਟਕੇ ਦਿਹਾੜੀ ਵਾਲੇ ਕਰਨ ਤੇ ਭਾਵੇਂ 'ਵਿਦਵਾਨ' ਕਰਨ ਇਹ ਅੰਤ ਕੀਤਿਆਂ ਹੀ ਸਰੂ। ਭਾਈ ਸੁੱਖਾ ਸਿੰਘ ਜੀ ਪਹਿਲਾਂ ਤਾਂ ਇਹ ਮੰਨਦੇ ਹਨ, ਕਿ ਸਾਹਿਬ ਜ਼ੋਰਾਵਰ ਸਿੰਘ ਜੀ ਚਮਕੌਰ ਸ਼ਹੀਦ ਹੋ ਗਏ, ਪਰ ਅੱਗੇ ਜਾ ਕੇ ਮੰਨਦੇ ਹਨ

ਕਿ ਜਦ ਸਤਿਗੁਰੂ ਜੀ ਆਗਰੇ ਤੋਂ ਰਾਜਪੂਤਾਨੇ ਨੂੰ ਤੁਰੇ ਤਾਂ ਸਾਹਿਬ ਜ਼ੋਰਾਵਰ ਸਿੰਘ ਜੀ ਉਥੇ ਸਤਿਗੁਰੂ ਨੂੰ ਆ ਮਿਲੇ। ਮਾਲੂਮ ਐਸਾ ਹੁੰਦਾ ਹੈ ਕਿ ਦਮਦਮੇ ਸਾਹਿਬ ਜੀ ਤੋਂ ਨੰਦੇੜ ਅੱਪੜਨ ਤੀਕ ਦੇ ਹਾਲ ਭਾਈ ਸੁੱਖਾ ਸਿੰਘ ਨੂੰ ਕਵੀ ਸੈਨਾਪਤਿ ਦੇ ਆਧਾਰ ਉੱਤੇ ਹੀ ਲਿਖੇ ਹਨ। ਦੋਵੇਂ ਹੀ ਮੰਨਦੇ ਹਨ ਕਿ ਦਾਦੂ ਦਵਾਰੇ ਤੋਂ ਅੱਗੇ ਜਾ ਕੇ ਸਤਿਗੁਰੂ ਜੀ ਨੇ ਇਕ ਹੋਰ ਅਨੰਦ ਕਰਵਾਇਆ, ਪਰ ਇਹ ਕੋਈ ਨਹੀਂ ਦੱਸਦਾ ਕਿ ਉਹ ਮਹਿਲ ਕਿਹੜੇ ਸਨ। ਮੈਂ ਨਹੀਂ ਕਹਿ ਸਕਦਾ ਕਿ ਇਹ ਕੀ ਗੱਲ ਹੈ, ਪਰ ਸਾਡੇ ਵਿਦਵਾਨਾਂ ਨੇ ਵੀ ਤਾਂ ਕੋਈ ਜਤਨ ਨਹੀਂ ਕੀਤਾ ਕਿ ਹੋਰ ਇਤਿਹਾਸ ਤਾਂ ਕਿਤੇ ਰਿਹਾ, ਆਪਣੇ ਸਤਿਗੁਰਾਂ ਦੇ ਇਤਿਹਾਸ ਨੂੰ ਤਾਂ ਖੋਜ ਪੜਤਾਲ ਲਿਆ ਜਾਵੇ। ਅਸੀਂ ਸਮਝੀ ਬੈਠੇ ਹਾਂ ਕਿ ਸਾਡਾ ਸਭੋ ਕੁਝ ਮੁਕੰਮਲ ਹੈ, ਪਰ ਜਦ ਕੋਈ ਰਤਾ ਕੁ ਗੱਲ ਦੱਸਦਾ ਹੈ ਤਾਂ ਹੌਲੀ ਜਿਹੀ ਸਲਾਹ ਦਿੱਤੀ ਜਾਂਦੀ ਹੈ ਕਿ ਵੇਖਣਾ ਦੂਜੇ ਮੱਤ ਸਾਡੇ ਉੱਤੇ ਮਖੌਲ ਨਾ ਕਰਨ। ਇਹ ਹੈ ਸਾਡੀ ਇਖਲਾਕੀ ਦਲੇਰੀ।

ਸਰਹੰਦ ਦੇ ਸਾਕੇ ਸੰਬੰਧੀ ਮੈਂ ਜੋ ਕੁਝ ਜਨਵਰੀ ਦੇ ਪਰਚੇ ਵਿਚ ਲਿਖ ਚੁੱਕਾ ਹਾਂ, ਉਹ ਭਾਵੇਂ ਕਾਫੀ ਹੈ, ਪਰ ਮੈਂ ਦੋ ਕੁ ਗੱਲਾਂ ਹੋਰ ਵੀ ਦੱਸ ਦੇਣੀਆਂ ਚਾਹੁੰਦਾ ਹਾਂ ਤਾਂ ਜੁ ਕਿਸੇ ਸਿੱਟੇ ਉੱਤੇ ਪੁੱਜਣ ਵਿਚ ਸੌਖ ਹੋਵੇ।

## ਮਹਿਮਾ ਪ੍ਰਕਾਸ਼:–

ਇਹ ਗ੍ਰੰਥ ਬਾਬਾ ਸਰੂਪ ਦਾਸ ਜੀ ਭੱਲੇ ਨੇ ਲਿਖਿਆ ਸੀ, ਇਸ ਦਾ ਪਹਿਲਾ ਹਿੱਸਾ ਤਾਂ ਅਠਾਰਾਂ ਸੌ ਤੀਹ (੧੭੭੩ ਈ:) ਗਿਰਦੇ ਮੁੱਕਾ ਸੀ, ਪਰ ਪਿਛਲਾ ਹਿੱਸਾ ਪੰਜਾਹ ਤੋਂ ਮਗਰੋਂ ਖਤਮ ਹੋਇਆ ਸੀ। "ਸੇਵਾ ਦਾਸ ਦੀਆਂ ਪਰਚੀਆਂ" ਤੇ ਇਹ 'ਮਹਿਮਾ ਪ੍ਰਕਾਸ਼' ਕੇਵਲ ਦੋ ਹੀ ਪੁਰਾਣੀਆਂ ਲਿਖਤਾਂ ਹਨ ਜਿਨ੍ਹਾਂ ਵਿਚ ਦਸਵੀਂ ਪਾਤਸ਼ਾਹੀ ਜੀ ਦਾ ਹਾਲ ਦਿੱਤਾ ਹੈ ਅਤੇ ਕਵੀ ਸੰਤੋਖ ਸਿੰਘ ਜੀ ਨੇ ਇਹਨਾਂ ਤੋਂ ਬਹੁਤ ਸਹਾਇਤਾ ਲਈ ਜਾਪਦੀ ਹੈ। ਆਪ ਲਿਖਦੇ ਹਨ ਕਿ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਤੇ ਜੁਝਾਰ ਸਿੰਘ ਜੀ ਚਮਕੌਰ ਦੇ ਯੁੱਧ ਵਿਚ ਸ਼ਹੀਦ ਹੋਏ ਅਤੇ ਛੋਟੇ ਸਾਹਿਬਜ਼ਾਦੇ ਫਤਹਿ ਸਿੰਘ ਤੇ ਜ਼ੋਰਾਵਰ ਸਿੰਘ ਜੀ ਸਰਹੰਦ ਵਿਚ ਕਤਲਾਏ ਗਏ।

*"ਤਦ ਉਸ ਨੇ ਜਲਾਦਾਂ ਕੋ ਕਹਾ, ਇਸ ਤਰਹ ਕਰ ਕੇ ਇਹ ਕਾਰਨ ਹੂਆ।"*

ਇਹ ਸੁਣ ਕੇ ਮਾਤਾ ਗੂਜਰੀ ਜੀ ਨੇ ਬੁਰਜ ਤੋਂ ਡਿੱਗ ਕੇ ਸਰੀਰ ਤਿਆਗ ਦਿੱਤਾ।

## 'ਤਵਾਰੀਖ ਸਿੱਖਾਂ':–

ਇਸ ਨੂੰ ਖੁਸ਼ਵਕਤ ਰਾਏ ਨੇ ਸੰਮਤ ੧੮੬੯ (੧੮੧੨ ਈ:) ਵਿਚ ਖਤਮ ਕੀਤਾ ਸੀ। ਜਦ ਅੰਗਰੇਜ਼ ਦਿੱਲੀ ਆਏ ਤਾਂ ਪੰਜਾਬ ਦੀਆਂ ਖਬਰਾਂ ਲਿਖਣ ਲਈ ਖੁਸ਼ਵਕਤ ਰਾਏ ਨੂੰ ਨੀਯਤ ਕੀਤਾ ਗਿਆ ਸੀ ਅਤੇ ਸੰਮਤ ੧੮੬੬ ਬਿ: (੧੮੦੯

